ਮੁੱਲ 35/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 104 ਸਾਲ 9 6 ਅਗਸਤ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ

ਅੰਦਰ ਪੜ੍ਹੋ ਸੰਪਾਦਕੀ

ਮਿਸ਼ਨਰੀ ਆਪਣੇ ਆਪ ਵਿੱਚ ਹੀ ਬਹੁਤ ਆਦਰਯੋਗ ਸ਼ਬਦ ਹੈ ਸੋ ਮਿਸ਼ਨਰੀ ਭਾਈਆਂ ਵੱਲੋਂ ਇਸ ਦੀ ਹੋਂਦ ਨੂੰ ਸੁਰੱਖਿਅਤ ਰੱਖਣ ਲਈ ਕੇਵਲ ਤੇ ਕੇਵਲ ਗੁਰੂ ਗ੍ਰੰਥ ਸਾਹਿਬ ਦੇ ਅਨੁਸਾਰ ਵਿਚਰਨ ਦੀ ਲੋੜ ਹੈ ਨਾ ਕਿ .....

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

# ਸੱਚ ਸੁਣਾਇਸੀ

## ਅਜੋਕਾ ਸਿੱਖ

ਲਾਇਆ ਬੂਟਾ ਸਿੱਖੀ ਦਾ ਸਾਰੇ ਹੀ ਜਗਤ ਅੰਦਰ,
ਤਾਂ ਹੀ ਅਸੀਂ ਬਣੇ ਬਾਬੇ ਨਾਨਕ ਦੇ ਸਿੱਖ ਹਾਂ।

ਜਿਹੜੇ ਕਰਮ-ਕਾਂਡਾਂ ਵਿੱਚੋਂ ਕੱਢਿਆ ਸੀ ਗੁਰਾਂ ਨੇ,
ਉਨ੍ਹਾਂ ਵਿੱਚ ਹੀ ਫਸਦੇ ਜਾਂਦੇ ਅਸੀਂ ਸਿੱਖ ਹਾਂ।

ਗੁਰਬਾਣੀ ਨਾਲ ਜੁੜਨਾ ਹੀ ਸੀ ਆਧਾਰ ਸਾਡਾ,
ਪਰ ਅਸੀਂ ਬਾਉਂ-ਬਾਈਂ ਜਾਣ ਵਾਲੇ ਸਿੱਖ ਹਾਂ।

ਕਿਤੇ ਸ਼ਨੀ ਦੇਵਤਾ, ਕਿਤੇ ਗੁੱਗਾ, ਮੜ੍ਹੀ ਪੂਜ,
ਵੀਰਵਾਰ ਤੇਲ ਚਿਰਾਗ, ਪਾਉਣ ਵਾਲੇ ਸਿੱਖ ਹਾਂ।

ਲਾਇਨਾਂ ਵਿੱਚ ਖੜ ਮੱਥਾ ਟੇਕ ਨੈਣਾਂ ਦੇਵੀ ਦੇ,
ਭਰ-ਭਰ ਗੱਡੀਆਂ ਲੈ ਜਾਣ ਵਾਲੇ ਸਿੱਖ ਹਾਂ।

ਟੂਣੇ-ਟਾਮਣਿਆਂ ਦੇ ਵਿੱਚ ਹੀ ਉਲਝ ਕੇ,
ਪਾਂਡਿਆਂ ਨੂੰ ਹੱਥ ਦਿਖਾਉਣ ਵਾਲੇ ਸਿੱਖ ਹਾਂ।

ਮੁੰਦੀਆਂ ਦੇ ਵਿੱਚ ਮਹਿੰਗੇ-ਮਹਿੰਗੇ ਨਗ ਜੜ,
ਨਿੱਤ ਰਾਸ਼ੀਆਂ ਦੇ ਨਾਲ ਜੁੜੇ ਹੋਏ ਸਿੱਖ ਹਾਂ।

ਗੁਰੂਆਂ ਦੇ ਸੱਚੇ-ਸੁੱਚੇ ਭੁੱਲ ਉਪਦੇਸ਼ 'ਬੱਬੀ'
ਦੇਹਧਾਰੀ ਪਾਖੰਡੀਆਂ ਨਾਲ ਜੁੜੇ ਹੋਏ ਸਿੱਖ ਹਾਂ।

ਬਲਬੀਰ ਸਿੰਘ 'ਬੱਬੀ'

## ਕਿਉਂ ਕਾਰਾਂ 'ਤੇ ਲਿਖਣਾ ਪੈਂਦਾ 'ਪੁੱਤ ਸਰਦਾਰਾਂ ਦੇ'

ਕੇਸ ਕਟਾ ਕੇ ਤਿਆਗ ਨਾ ਹੁੰਦੇ ਜੇ ਦਸਤਾਰਾਂ ਦੇ।
ਕਿਉਂ ਕਾਰਾਂ 'ਤੇ ਲਿਖਣਾ ਪੈਂਦਾ 'ਪੁੱਤ ਸਰਦਾਰਾਂ ਦੇ।

ਦਿੱਸ ਪੈਂਦੇ ਸੀ ਲੱਖਾਂ ਵਿਚੋਂ ਦੁਨੀਆਂ ਸਾਰੀ ਨੂੰ।
ਸੋਚੋ ਵੀਰੋ ਕੀ ਬਣਾ 'ਤਾ ਸ਼ਕਲ ਪਿਆਰੀ ਨੂੰ।
ਜੇ ਟੋਪੀ ਨਾ ਪਾ ਕੇ ਫਿਰਦੇ ਵਿੱਚ ਬਜ਼ਾਰਾਂ ਦੇ।
ਕਿਉਂ ਕਾਰਾਂ 'ਤੇ ਲਿਖਣਾ ਪੈਂਦਾ 'ਪੁੱਤ ਸਰਦਾਰਾਂ ਦੇ।

ਕੰਨੀਂ ਮੁੰਦਰਾਂ ਪਾ ਕੇ ਤੁਸੀਂ ਬਣ ਗਏ ਰਾਂਝੇ ਹੋ।
ਫਿਰਦੇ ਬਾਣੀ ਬਾਣੇ ਨਾਲੋਂ ਹੋ ਕੇ ਵਾਂਝੇ ਹੋ।
ਜੇ ਸ਼ਿੰਗਾਰ ਬਣਾਉਂਦੇ ਤੁਸੀਂ ਪੰਜ ਕਕਾਰਾਂ ਦੇ।
ਕਿਉਂ ਕਾਰਾਂ 'ਤੇ ਲਿਖਣਾ ਪੈਂਦਾ 'ਪੁੱਤ ਸਰਦਾਰਾਂ ਦੇ।

ਤਾਰੂ ਸਿੰਘ ਨੇ ਪੀੜ ਸਹਾਰੀ ਰੰਬੀ ਤਿੱਖੀ ਦੀ।
ਜਾਨ ਵਾਰ ਕੇ ਰੱਖੀ ਉਹਨੇ ਸ਼ਾਨ ਹੈ ਸਿੱਖੀ ਦੀ।
ਜੇਕਰ ਚੇਤੇ ਰਹਿੰਦੇ ਸਾਕੇ ਖ਼ੂਨੀ ਦੀਵਾਰਾਂ ਦੇ।
ਕਿਉਂ ਕਾਰਾਂ 'ਤੇ ਲਿਖਣਾ ਪੈਂਦਾ 'ਪੁੱਤ ਸਰਦਾਰਾਂ ਦੇ।

ਭੇਡ ਚਾਲ ਨਾ ਚੱਲੋ, ਮਾਰੋ ਹੱਥ ਹੈ ਅਕਲਾਂ ਨੂੰ।
ਸਾਬਤ ਸੂਰਤ ਰੱਖੋ 'ਬੇਲੀ' ਸੋਹਣੀਆਂ ਸ਼ਕਲਾਂ ਨੂੰ।
ਡਾਲੀਓਂ ਟੁੱਟੇ ਕਦੇ ਨਾ ਮਹਿਕਣ ਫੁੱਲ ਬਹਾਰਾਂ ਦੇ।
ਕਿਉਂ ਕਾਰਾਂ 'ਤੇ ਲਿਖਣਾ ਪੈਂਦਾ 'ਪੁੱਤ ਸਰਦਾਰਾਂ ਦੇ।

ਬਲਬੀਰ ਸਿੰਘ 'ਬੇਲੀ'



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/- *ਗਿਆਨੀ ਦਿੱਤ ਸਿੰਘ ਮਿਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ*

ਅੰਕ 104 ਸਾਲ 9 6 ਅਗਸਤ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530 **bhaiditsinghpatrikachd@gmail.com, or bhaiditsinghpatrika@yahoo.com**




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. **65139724105**, IFSC Code: SBIN0050435swift,* ਸਟੇਟ ਬੈਂਕ ਆਫ **ਇੰਡੀਆ**, ਸ਼ਾਖਾ ਕਜਹੇੜੀ, ਚੰਡੀਗੜ੍ਹ।


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਲੜੀਵਾਰ
ਕਿਸ਼ਤ 17

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*
*9815985559*

### ਪੁੱਤ੍ਰ ਉਤਪਤ ਕਰਨ ਦਾ ਢੰਗ

ਸਫਾ ੧੪੬

### ਦੋਹਰਾ

*ਪੁੱਤਰ ਉਤਪਤ ਕਰਨ ਦਾ ਹੋਰ ਬਤਾਵੇ ਰਾਹਿ।*
*ਜੇ ਚੱਲੇ ਨਰ ਓਸ ਪਰ ਰੋਵੇ ਮਾਰੇ ਧਾਹਿ॥੧॥*
*ਪੜਨੇ ਵਾਲੇ ਹੋਨਗੇ ਸ਼ਰਮਿੰਦੇ ਮਨ ਵਿੱਚ।*
*ਸੁਣਨੇ ਵਾਲੇ ਭੀ ਵਡੇ ਹੋ ਜਾਵਨਗੇ ਜਿੱਚ॥੨॥*
*ਬਹਕੇ ਵਿੱਚ ਪ੍ਰਵਾਰ ਦੇ ਪੜਨੇ ਜੋਗੀ ਨਾਹ।*
*ਪੁੱਤ੍ਰ ਪੈਦਾ ਕਰਨ ਦੀ ਦੱਸੇ ਸਾਧ ਸਲਾਹ॥੩॥*
*ਕਿਸੇ ਪੁਰਾਣੇ ਸਮਯ ਦੇ ਹੁਕਮ ਸੁਣਾਏ ਅੱਜ॥*
*ਪਿਆ ਖੇਰਾਬੀ ਪਾਂਉਦਾ ਸਿੰਮ੍ਰਿਤੀਆਂ ਦੇ ਪੱਜ॥੪॥*
*ਪੜ੍ਹਕੇ ਤੁਸੀ ਵਿਚਾਰਨਾਂ ਇਹ ਸਾਧੂ ਉਪਦੇਸ਼।*
*ਜਿਸਦੇ ਚੱਲਿਆਂ ਜਗਤ ਵਿੱਚ ਹੋਵਨ ਬਹੁਤ ਕਲੇਸ਼॥੫॥*
*ਭਲੇ ਪੁਰਖ ਵਿੱਚ ਸ਼ਰਮ ਦੇ ਮਰ ਜਾਵਨਗੇ ਝੱਟ।*
*ਸਿੱਦੇ ਲੋਕ ਇਸ ਕੰਮ ਤੇ ਨਹੀਂ ਗੁਜਾਰਨ ਘੱਟ॥੬॥*

**ਭਾਵ**-ਸਾਧੂ ਜੀ ਨੈ ਜੋ ਪੁੱਤ੍ਰ ਪੈਦਾ ਕਰਨ ਦਾ ਅਤੇ ਦੂਜਾ ਵਿਵਾਹ ਕਰਨੇ ਦਾ ਢੰਗ ਦੱਸਯਾ ਹੈ ਸੋ ਭੀ ਇੱਕ ਅਜੇਹਾ ਨਿਰਯੁਕਤ ਅਤੇ ਬੇਢੰਗਾ ਹੈ ਜਿਸ ਦੇ ਪ੍ਰਚਾਰ ਹੋਨ ਤੇ ਲੋਕਾਂ ਵਿੱਚ ਅਜੇਹੀ ਹਲ ਚਲ ਮਚ ਜਾਏ ਜਿਸਦਾ ਰੋਕਨਾਂ ਅਤਅੰਤ ਹੀ ਕਠਨ ਹੋਵੇਗਾ, ਅਰ ਇਸਤੇ ਬਿਨਾਂ ਜੇ ਇਹ ਰੀਤੀ ਪ੍ਰਚਲਤ ਭੀ ਹੋ ਜਾਏਗੀ ਤਾਂ ਤਾਜੀਰਾਤ ਹਿੰਦ ਵਿੱਚ ਭੀ ਸਰਕਾਰ ਨੂੰ ਹੋਰ ਨਵੀਆਂ ਦਫਾਂ ਉਨ੍ਹਾਂ ਦੇ ਮੁੱਕਦਮਿਆਂ ਲਈ ਪਾਂਉਨੀਆਂ ਪੈਨਗੀਆਂ, ਇਸ ਵਾਤਸੇ ਹੁਨ ਉਸਦਾ ਨਮੂਨਾਂ ਦਫਾਂ ਉਨ੍ਹਾਂ ਦੇ ਮੁੱਕਦਮਿਆਂ ਲਈ ਪਾਉਨੀਆਂ ਪੈਨਗੀਆਂ, ਇਸ ਵਾਸਤੇ ਹੁਨ ਉਸਦਾ ਨਮੂਨਾਂ ਏਥੇ ਲਿਖਕੇ ਸੱਜਨ ਜਨਾਂ ਅੱਗੇ ਪ੍ਰਗਟ ਕੀਤਾ ਜਾਂਦਾ ਹੈ। ਯਥਾ:

''ਜੋ ਦੁਸ਼ ਇਸਤ੍ਰੀ ਹੋਯ ਔਰ ਅਪ੍ਰਿਯ ਬਚੰਨ ਬੋਲੈ ਤੋ ਉਸਕੋ ਸ਼ੀਘ੍ਰ ਹੀ ਛੋੜ ਕੇ ਦੂਸਰਾ ਬਿਵਾਹ ਕਰ ਲੇਵੈ'' ੧੩ ਵੈਸਾ ਪੁਰਖ ਭੀ ਦੁਸ਼ਟ ਹੋ ਜਾਯ ਤੋ ਇਸਤ੍ਰੀ ਭੀ ਉਸਕੋ ਛੋੜ ਕੇ ਧਰਮ ਸੇ ਨਿਯੋਗ ਕਰਕੇ ਪੁੱਤ੍ਰੋਤਪਤੀ ਕਰਲੈ॥

ਔਰ ਏਕ ਯਹ ਭੀ ਬਯਵਹਾਰ ਹੈ ਇਸਕੋ ਜਾਨਨਾਂ ਚਾਹੀਏ ਕੇ ਅਪਨੇ ਸਰੀਰ ਸੇ ਪੁੱਤ੍ਰ ਨ ਹੋਯ ਅਰਥਾਤ ਰੋਗ ਸੇ ਵੀਰਯ ਹੀਨ ਹੋਯ ਗਯਾ ਹੋਯ, ਅਥਵਾ ਕਿਸੀ ਰੋਗ ਸੇ ਨਪੁੰਸਕ ਹੋ ਗਯਾ ਹੋਯ ਤੋ ਅਪਨੀ ਸ੍ਵਯ ਜਾਤੀ ਕੇ ਪੁਰਖ ਸੇ ਬੀਰਯ ਲੈ ਕੇ ਪੁੱਤ੍ਰ ਉਤਪਤ ਕਰ ਲੇਵੈ। ਪ੍ਰੰਤੂ ਧਰਮ ਸੇ ਬਯਭਿਚਾਰ ਸੇ ਨਹੀਂ। ਇਸੀ ਪ੍ਰਕਾਰ ਸੇ ਬਾਰਾਂ ਪੁੱਤ੍ਰ ਮਨੂੰ-ਸਿਮ੍ਰਿਤੀ ਮੈਂ ਲਿਖੇ ਹੈਂ, ਜਿਸਕੋ ਦੇਖਨੇ ਕੀ ਇੱਛਾ ਹੋਯ ਸੋ ਦੇਖ ਲੇਵੈ, ਨਿਯੋਗ ਮੇਂ ਔਰ ਛੇ ਤ੍ਰਾਦਿਕ ਪੁੱਤ੍ਰ ਕੇ ਹੋਨੇ ਮੇਂ ਮਹਾਭਾਰਤ ਮੈਂ ਦ੍ਰਿਸ਼ਟਾਂਤ ਭੀ ਹੈ, ਜੈਸੇ ਕੇ ਚਿੱਤ੍ਰਾਂਗਦ, ਔਰ ਵਿਚਿਤ੍ਰ-ਵੀਰਯ ਦੋਨੋ ਜ਼ਬ ਮਰ ਗਏ ਤਬ ਵੱਡੇ ਭਾਈ ਜੋ ਬਯਾਸ ਜੀ ਉਨਕੇ ਵੀਰਯ ਸੇ ਤੀਨ ਪੁੱਤ੍ਰ ਉਤਪੰਨ ਕਰਾ ਲੀਏ ਏਕ ਧਿਰਾਸ਼ਰ, ਭੀਮ, ਅਰਜਨ, ਨਕੁਲ ਔਰ ਸਹਦੇਵ ਯਹ ਪਾਂਚ ਕੈਰੋ ਕੇ ਨਿਯੋਗ ਸੇ ਉਤਪੰਨ ਭਏ ਹੈਂ, ਯਹ ਬਾਤ ਸੰਸਾਰ ਮੇਂ ਪ੍ਰਸਿੱਧ ਹੈ, ਇਸਸੇ ਨਿਯੋਗ ਕਾ ਕਰਨਾਂ ਔਰ ਛੇ

ਤ੍ਰਾਦਿਕ ਪੁੱਤ੍ਰੋ ਕਾ ਹੋਨਾਂ ਸਾਸਤ੍ਰ ਕੀ ਰੀਤੀ ਔਰ ਯੁਕਤੀ ਸੇ ਠੀਕ ਹੈ, ਇਸਮੇਂ ਸਭ ਸਲੋਕ ਮਨੂੰਸਿੰਮ੍ਰਿਤੀ ਕੇ ਲਿਖੇ ਹੈ "ਪੂਰਬ ਪਛ" ਔਰ ਸਿਮ੍ਰਿਤੀ ਕੇ ਸਲੋਕ ਕਿਯੋ ਨਹੀਂ ਲਿਖੇ॥

"ਉੱਤਰ ਪਛ" ਅੰਨ ਸਿੰਮ੍ਰਿਤੀ ਕਾ ਵੇਦੋਂ ਸੇ ਵਿਰੋਧ ਔਰ ਵੇਦ ਮੇਂ ਪ੍ਰਮਾਣ ਭੀ ਕਿਸੀ ਦਾ ਨਹੀਂ ਹੈ, ਰਿਖੀ ਮੁਨੀਯੋਂ ਕੀ ਕਹੀਂ ਭੀ ਕੋਈ ਸਿੰਮ੍ਰਿਤੀ ਨਹੀਂ ਸਵਾਯ ਮਨੂੰ ਸਿੰਮ੍ਰਿਤੀ ਕੇ, ਆਦਿ

**ਦੋਹਰਾ**

*ਤੁਸੀਂ ਵਿਚਾਰੋ ਭਾਈਓ ਇਹ ਸਾਰਾ ਪ੍ਰਸੰਗ॥*
*ਪੜ੍ਹਨੇ ਤੇ ਹੀ ਮਨਾ ਨੂੰ ਕਰ ਦੇਂਦਾ ਹੈ ਤੰਗ॥੭॥*

**ਭਾਵ**-ਭਾਵੇਂ ਸਾਧੂ ਜੀ ਨੇ ਇਸ ਪੁੱਤ੍ਰ ਪੈਦਾ ਕਰਨੇ ਦੇ ਤਰੀਕੇ ਨੂੰ ਅਪਨੀ ਜਿੰਮੇਵਾਰੀ ਪਰ ਨਹੀਂ ਲਿਖਯਾ ਕਿੰਤੂ ਇਹ ਵੇਦ ਅਤੇ ਮਨੂੰਸਿੰਮ੍ਰਿਤੀ ਦੇ ਜਿੰਮੇਂ ਲਾਇਆ ਹੈ, ਪ੍ਰੰਤੂ ਭਾਵੇਂ ਇਹ ਰੀਤੀ ਵੇਦ ਅਤੇ ਮਨੂੰਸਿੰਮ੍ਰਿਤੀ ਵਿੱਚ ਭੀ ਪਾਈ ਜਾਂਦੀ ਹੈ ਪ੍ਰੰਤੂ ਇਸਦਾ ਅੱਜ ਕੱਲ ਪ੍ਰਚਲਤ ਕਰਨਾਂ ਇੱਕ ਅਤਯੰਤ ਹੀ ਗੜਬੜ ਦਾ ਮਚਾ ਦੇਨਾਂ ਅਤੇ ਕਈ। ਪ੍ਰਕਾਰ ਦੀ ਖਰਾਬੀਆਂ ਦਾ ਕਾਰਨ ਹੈ॥

ਪਹਿਲੇ ਜੋ ਦੁਸ਼ ਇਸਤ੍ਰੀ ਨੂੰ ਇਹ ਹੌਸਲਾ ਦਿੱਤਾ ਹੈ ਕੇ ਹੋਰ ਜਗ੍ਹਾ ਨਯੋਗ ਕਰਕੇ ਪੁੱਤ੍ਰ ਪੈਦਾ ਕਰ ਲੇਵੇ, ਸੋ ਇਹ ਇੱਕ ਮਹਾਂ ਦੁਖਦਾਈ ਤ੍ਰੀਕਾ ਹੈ, ਸਭਤੇ ਪੈਹਲੀ ਇਹ ਬਾਤ ਹੈ ਕੇ ਦੁਸ਼ਟਤਾ ਅਤੇ ਸੁਹਿਰਦਤਾ ਦਾ ਨਿਰਨਯ ਕਰਨਾਂ ਅਤਯੰਤ ਹੀ ਕਠਨ ਹੈ ਕਿਉਂਕਿ ਜੋ ਪੁਰਖ ਅਥਵਾ ਇਸਤ੍ਰੀ ਅਪਨੇ ਸੁਭਾਵ ਤੇ ਪ੍ਰਤਿਕੂਲ ਹੁੰਦੇ ਹਨ ਸੋਈ ਇੱਕ ਦੂਜੇ ਨੂੰ ਦੁਸ਼ਟ ਖਯਾਲ ਕਰਦੇ ਹਨ, ਜੈਸਾ ਕੇ ਇਹ ਬਾਤ ਇੱਕ ਪ੍ਰਸਿੱਧ ਤੌਰ ਪਰ ਦੇਖੀ ਜਾਂਦੀ ਹੈ ਜੋ ਕਈ ਨੇਕ ਇਸਤ੍ਰੀਆਂ ਨੂੰ ਭੀ ਉਨ੍ਹਾਂ ਦੇ ਆਰੀਏ ਪਤਿ ਦੁਸ਼ਟ ਜਾਨਕੇ ਨਿਤ ਦੁਰਬਚਨ ਅਤੇ ਸੋਟਿਆਂ ਦੀ ਮਾਰ ਕਰਦੇ ਰੈਂਹਦੇ ਹਨ, ਅਰ ਪੁਛਨੇ ਤੇ ਇਹੋ ਦੱਸਦੇ ਹਨ ਕੇ ਇਹ ਇਸਤ੍ਰੀ ਮਹਾਦੁਸ਼ਟ ਹੈ, ਇਸੀ ਤਰ੍ਹਾਂ ਵੱਡੀ ਬਦਕਾਰ ਇਸਤ੍ਰੀਆਂ ਭੀ ਅਪਨੇ ਸੁਭਾਵ ਤੇ ਪ੍ਰਤਿਕੂਲ ਪਤਿ ਨੂੰ ਦੁਰਬਚਨ ਬੋਲਦੀਆਂ ਅਤੇ ਦੁਸ਼ਟ ਦੱਸਦੀਆਂ ਹਨ, ਜਿਸ ਤੇ ਉਨ੍ਹਾਂ ਦਾ ਆਪਸ ਵਿੱਚ ਇੱਕ ਦੂਜੇ ਨੂੰ ਦੁਸ਼ਟ ਜਾਨਕੇ ਤਿਆਗਨਾ ਯੁਕਤੀ ਅਤੇ ਨੀਤੀ ਸਿੱਧ ਨਹੀਂ ਹੁੰਦਾ॥

ਇਸਤੇ ਬਿਨਾਂ ਉਨ੍ਹਾਂ ਦੇ ਨਿਯੋਗ ਕਰਨ ਦਾ ਭੀ ਕੋਈ ਠੀਕ ਨਿਰਨਯ ਨਹੀਂ ਹੋਵੇਗਾ ਕਿਉਂਕੇ ਐਸਾ ਤਾਂ ਦੁਰਾਚਾਰੀ ਪੁਰਖ ਅਤੇ ਇਸਤ੍ਰੀ ਜਿਨਾਂ ਦਾ ਪ੍ਰਕ੍ਰਿਤਕ ਸੁਭਾਵ ਮਿਲ ਜਾਂਦਾ ਹੈ ਸੋ ਕਹ ਸਕਦੇ ਹਨ ਕੇ ਅਸੀਂ ਧਰਮਾਨੁਸਾਰ ਨਿਯੋਗ ਕਰਦੇ ਹਾਂ॥

ਇਸਤੇ ਬਿਨਾਂ ਘਰ ਦੇ ਸੰਬੰਧੀ ਪੁਰਖ ਅਤੇ ਇਸਤ੍ਰੀ ਦੇ ਪੇਕੇ ਅਤੇ ਸਹੁਰੇ ਅਪਨੇ ਪੁੱਤ੍ਰ ਅਤੇ ਲੜਕੀ ਵਿੱਚੋਂ ਕਿਸੇ ਨੂੰ ਦੁਸ਼ਟ ਸਾਬਤ ਕਰਨ ਲਈ ਕਈ ਪ੍ਰਕਾਰ ਦੀ ਸਭਾਂ ਅਤੇ ਪੰਚਾਇਤਾਂ ਕਠੀਆਂ ਕਰਨਗੇ, ਲੜਕੇ ਵਾਲੇ ਉਨ੍ਹਾਂ ਦੀ ਲੜਕੀ ਨੂੰ ਦੁਸ਼ਟ ਦੱਸਨਗੇ ਅਰ ਲੜਕੀ ਵਾਲੇ ਲੜਕੇ ਨੂੰ ਦੁਸ਼ਟ ਕਰਹਨਗੇ, ਜਿਸਤੇ ਦੋ ਘਰਾਣਿਆਂ ਦਾ ਖੂਬ ਜੁੱਧ ਹੋਵੇਗਾ ਜਿਸਤੇ ਕਈ ਹੋਰ ਸੰਬੰਧੀਆਂ ਵਿੱਚ ਭੀ ਫਿੱਕ ਪੈ ਜਾਏਗਾ।

ਇਸਤੇ ਅੱਗੇ ਜੋ ਉਹ ਇਸਤ੍ਰੀ ਪੁਰਖ ਇੱਕ ਦੂਜੇ ਨੂੰ ਛੱਡਕੇ ਦੂਸਰਿਆਂ ਨਾਲ ਨਿਯੋਗ ਕਰਨਗੇ ਤਾਂ ਭੀ ਇਹ ਹੋ ਸਕਦਾ ਹੈ ਜੋ ਅਗਲੇ ਸੁਆਦੋਂ ਭੀ ਜਾਂਦੇ ਰਹਨ ਕਿਉਂਕਿ ਦੁਹਾਜੂ ਪੁਰਖ ਤੇ ਧਰੇਲ ਇਸਤ੍ਰੀ ਦੀ ਇਤਨੀ ਇਜ਼ਤ ਪਰਵਾਰ ਵਿੱਚ ਨਹੀਂ ਹੁੰਦੀ, ਇਸਤੇ ਬਿਨਾਂ ਜੇ ਉਹ ਆਪਸ ਵਿੱਚ ਫਿਰ ਠੀਕ ਨਾ ਰਹੇ ਤਦ ਇੱਕ ਦੂਜੇ ਨੂੰ ਦੁਸ਼ਟ ਜਾਨ ਕੇ ਤਯਾਗ ਦੇਨਗੇ, ਅਰ ਪੁਰਖ ਅਪਨੀ ਮਰਜ਼ੀ ਦੀ ਇਸਤ੍ਰੀ ਅਤੇ ਉਹ ਅਪਨੀ ਇੱਛਾਨੁਕੂਲ ਪੁਰਖ ਟੋਲਦੀ ਫਿਰੇਗੀ, ਜਿਸਤੇ ਉਨ੍ਹਾਂ ਦੀ ਸਾਰੀ ਜ਼ਿੰਦਗੀ ਐਸੀ ਬੁਰੀ ਜਿੰਦਗੀ ਹੋ ਜਾਏਗੀ ਜੋ ਕਥਨ ਤੇ ਬਾਹਰ ਹੈ ਪ੍ਰੰਤੂ ਇਸਤੇ ਨਿਰੀ ਇਸਤ੍ਰੀ ਪਤਿ ਦੀ ਹੀ ਸੋਭਾ ਵਿੱਚ ਹਾਨੀ ਹੋਵੇਗੀ ਕਿੰਤੂ ਉਨ੍ਹਾਂ ਦਾ ਮਾਤਾ-ਪਿਤਾ ਦੇ ਖਾਨਦਾਨਾਂ ਪਰ ਭੀ ਧੱਬਾ ਆਵੇਗਾ॥

ਅੱਜ ਕੱਲ ਕਈ ਸੁਸੀਲਾ ਇਸਤ੍ਰੀਆਂ ਬੁਰੇ ਪਤੀਆਂ ਨਾਲ ਅਤੇ ਕਈ ਚੰਗੇ ਪੁਰਖ ਬੁਰੀ ਇਸਤ੍ਰੀਆਂ ਨਾਲ ਅਪਨੀ ਆਯੂ ਖਿਮਾਂ ਅਤੇ ਸੀਲਤਾ ਨਾਲ ਇਸ ਵਾਸਤੇ ਗੁਜਾਰਦੇ ਹਨ ਕਿ ਆਪਸ ਵਿੱਚ ਛੱਡਨ ਛੁਡਾਉਨ ਵਿੱਚ ਸਾਡੇ ਮਾਤਾ-ਪਿਤਾ ਨੂੰ ਲੱਜਾ ਆਏਗੀ ਪਰ ਜਦ ਉਨ੍ਹਾਂ ਨੂੰ ਇਹ ਮਾਲੂਮ ਹੋ ਜਾਏਗਾ ਕੇ ਵੇਦ ਅਤੇ ਸਿੰਮ੍ਰਿਤੀ ਇਸ ਬਾਤ ਦਾ ਕਰਨਾਂ ਛੇਤੀ ਦੱਸਦੇ ਹਨ ਅਰ ਸਾਧੂ ਜੀ ਇਸ ਪਰ ਜੋਰ ਦੇਂਦੇ ਹਨ ਤਦ ਤਾਂ ਇੱਕ-ਇੱਕ ਦਿਨ ਵਿੱਚ ਹਜ਼ਾਰ-ਹਜ਼ਾਰ ਆਦਮੀ ਅਰ ਇਸਤ੍ਰੀਆਂ ਇੱਕ ਦੂਜੇ ਕੋਲੋਂ ਹੱਥ ਧੋ ਬੈਠਨਗੇ, ਜਿਸ ਤੇ ਅੱਜ ਇਹ ਇਸਤ੍ਰੀ ਅਪਨੀ ਹੈ ਅਰ ਕੱਲ ਨੂੰ ਉਹ ਪਤੀ ਨੂੰ ਦੁਸ਼ਟ ਜਾਨਕੇ ਉਸਦੇ ਸਾਮਨੇ ਹੀ ਦੂਜੇ ਪੁਰਖ ਨਾਲ ਨਿਯੋਗ ਕਰਕੇ ਧਰਮਾਨੁਸਾਰ ਪੁੱਤ੍ਰ ਪੈਦਾ ਕਰਕੇ ਉਸਦੇ ਸੀਨੇ ਨੂੰ ਸਾੜੇ ਗੀ, ਇਸੇ ਤਰ੍ਹਾਂ ਪੁਰਖ ਭੀ ਦਿਨ ਚੜਦੇ ਨੂੰ ਅਪਨੀ ਇਸਤ੍ਰੀ ਨੂੰ ਦੁਸ਼ਟ ਕਰਾਰ ਦੇ ਕੇ ਸੰਝ ਤੇ ਉਰੇ-ਉਰੇ ਹੋਰ ਇਸਤ੍ਰੀ ਨਾਲ ਸ਼ਾਦੀ ਕਰਕੇ ਵੇਦ ਵਿਧੀ ਅਰ ਸਾਧੂ ਆਗਿਆ ਪੂਰੀ ਕਰੇਗਾ, ਜਿਸਤੇ ਨਾ ਇਸਤ੍ਰੀ ਨੂੰ ਇਹ ਨਿਸਚਾ ਹੋਵੇਗਾ ਕੇ ਇਹ ਮੇਰਾ ਪਤਿ ਹੈ ਅਰ ਨਾ ਪਤਿ ਨੂੰ ਇਸਤ੍ਰੀ ਪਰ ਹੀ ਭਰੋਸਾ ਹੋਵੇਗਾ॥

ਅੱਜ ਕਲ ਸਰਕਾਰ ਅੰਗ੍ਰੇਜੀ ਨੇ ਅਪਨੀ ਨਯਾਇਕਾਰਤਾ ਨਾਲ ਛਡੀ ਹੋਈ ਇਸਤ੍ਰੀ ਨੂੰ ਗੁਜਾਰਾ ਮਿਲਨ ਦਾ ਪ੍ਰਬੰਧ ਕੀਤਾ ਹੋਇਆ ਹੈ, ਜਿਸਤੇ ਇਸ ਪ੍ਰਬੰਧ ਵਿੱਚ ਭੀ ਬਹੁਤ ਖਿਲਬਿਲੀ ਮਚ ਜਾਏਗੀ ਅਰ ਨਮੀ ਦੁਨੀਆਂ ਬਨ ਜਾਏਗੀ, ਜਿਸਤੇ ਇਸਤ੍ਰੀ ਅਤੇ ਪੁਰਖਾਂ ਵਿੱਚੋਂ ਸੀਲ ਧਰਮ ਲੱਜਾ ਸੁਸੀਲਤਾ ਇੱਕੋ ਵੇਰ ਕਨਾਰਾ ਕਰ ਜਾਏਗੀ, ਇਸਦੀ ਜਗਾ ਨਿਰਲਜਤਾ ਬੇ ਰਿਆਈ ਅਤੇ ਪ੍ਰਸਪਰ ਵਿਰੋਧਤਾ ਦਾ ਬਾਗ ਨਮੇ-ਨਮੇ ਫੁਲ ਅਤੇ ਫਲ ਲਿਆਵੇਗਾ॥

ਸਾਧੂ ਜੈਸੇ ਮਹਾਤਮਾਂ ਦੇ ਇਨ੍ਹਾਂ ਉਪਦੇਸ਼ਾਂ ਦੇ ਬੁਰੇ ਨਤੀਜਿਆਂ ਨੂੰ ਰੋਕਨ ਵਾਸਤੇ ਕਈ ਇੱਕ ਮਹਾਤਮਾਂ ਨੇ ਐਸੇ-ਐਸੇ ਦ੍ਰਿਸ਼ਟਾਂਤ ਅਤੇ ਕਹਾਣੀਆਂ ਰਚੀਆਂ ਹਨ ਜਿਨ੍ਹਾਂ ਤੇ ਇਸਤ੍ਰੀਆਂ ਵਿੱਚੋਂ ਲਜਾ ਅਤੇ ਸੀਲ ਨਾ ਜਾਂਦਾ ਰਹੇ। ਕਿੰਤੂ ਅਪਨੇ ਪਤਿ ਪਰ ਪਰਮੇਸ਼੍ਵਰ ਭਾਵਨਾਂ ਕਰਕੇ ਉਸਦੇ ਪ੍ਰੇਮ ਵਿੱਚ ਮਗਨ ਰਹਨ॥

ਜੈਸਾ ਕੇ ਇੱਕ ਕਹਾਵਤ ਹੈ ਕੇ ਕੋਈ ਪੁਰਖ ਕੁਛ ਸਾਲ ਵਾਸਤੇ ਅਪਨੇ ਘਰ ਤੇ ਵਿਦੇਸ ਨੂੰ ਚਲਿਆ ਜਿਸ ਵਿੱਚ ਉਸਨੂੰ ਭੀ ਸਿੰਤ੍ਰਿ ਦੇ ਇਹ ਹੁਕਮ ਯਾਦ ਆ ਗਏ ਕੇ ਬ੍ਰਹਮਨ ਦੀ ਇਸਤੀ ਇਤਨੇ ਚਿਰ ਬਾਹਰ ਗਏ ਪਤੀ ਨੂੰ ਉਡੀਕ ਕੇ ਹੋਰ ਪਤੀ ਕਰੇ ਅਰ ਛਤੀ ਵੈਸ਼ ਅਤੇ ਸ਼ੂਦ੍ਰ ਦੀ ਇਤਨੇ ਚਿਰ ਮਗਰੋਂ ਹੋਰ ਪਤੀ ਕਰ ਲਏ, ਫਿਰ ਅਪਨੀ ਇਸਤ੍ਰੀ ਨੂੰ ਇਹ ਆਖਯਾ ਕੇ ਜੇ ਤੈਂ ਸਿੰਮ੍ਰਿਤੀ ਕੇ ਕਥਨਾਨੁਸਾਰ ਮੇਰੇ ਆਉਨ ਦੇ ਸਮਯ ਥੋਂ ਮਗਰੋਂ ਨਿਯੋਗ ਕਰਨਾ ਭੀ ਹੋਇਆ ਤਾਂ ਉਸ ਪੁਰਖ ਨਾਲ ਕਰੀਂ ਜੋ ਪ੍ਰਾਤਾਕਾਲ ਉਠਾਕੇ ਦੂਰ ਸੁਚੇਤੇ ਪਾਣੀ ਜਾਂਦਾ ਹੋਵੇ।

ਜਦ ਉਹ ਇਤਨਾਂ ਆਖਕੇ ਚਲਾ ਗਿਆ ਤਦ ਉਸਦੀ ਇਸਤ੍ਰੀ ਨੈ... ਉਸਨੂੰ ਧਰਮ ਸ਼ਾਸਤ੍ਰ ਦੀ ਹੱਦ ਤੇ ਬਾਹਰ ਦੇਖਕੇ ਖਯਾਲ ਕੀਤਾ ਕੇ ਹੁਣ ਨਿਯੋਗ ਕਰਨਾ ਜੋਗ ਹੈ ਪ੍ਰੰਤੂ ਮੇਰਾ ਪਤੀ ਜੋ ਆਗਿਆ ਦੇ ਗਿਆ ਸਾ ਉਸਨੂੰ ਭੀ ਪੂਰੀ ਕਰਨਾ ਮੇਰਾ ਧਰਮ ਹੈ, ਤਦ ਉਸਨੇ ਇੱਕ ਸਾਧੂ ਮਹਾਤਮਾਂ ਨੂੰ ਦੇਖਯਾ ਜੋ ਹੱਥ ਵਿੱਚ ਪਾਣੀ ਦੀ ਤੂੰਬੀ ਭਰੀ ਹੋਈ ਹੈ ਅਰ ਸ਼ਹਰੋਂ ਬਹੁਤ ਦੂਰ ਜਾਕੇ ਜੰਗਲ ਪਾਣੀ ਹੁੰਦਾ ਹੈ, ਜਿਸ ਦੀ ਉਹ ਕਈ ਦਿਨ ਪਰੀਛਾ ਕਰਦੀ ਰਹੀ, ਅਰ ਚਿੱਤ ਵਿੱਚ ਆਇਆ ਕੇ ਇਸੇ ਨਾਲ ਨਿਯੋਗ ਕਰਨਾ ਉਚਿਤ ਹੈ, ਜਿਸ ਪਰ ਦੇਵਨੇ ਤ ਨਾਲ ਉਸ ਸਾਧੂ ਦੀ ਇੱਕ ਦਿਨ ਤੂੰਬੀ ਬਾਹਰ ਹੀ ਭਜ ਗਈ, ਜਿਸ ਪਰ ਉਹ ਬਹੁਤ ਰੁਦਨ ਕਰਨ ਲੱਗਾ, ਜਦ ਉਸ ਇਸਤ੍ਰੀ ਨੈ ਉਸਦਾ ਇਹ ਹਾਲ ਦੇਖਯਾ ਤਦ ਪੁਛਨ ਲੱਗੀ ਕੇ ਹੇ ਮਹਾਤਮਾਂ ਜੀ ਆਪ ਇਤਨਾਂ ਰੁਦਨ ਕਿਉਂ ਕਰ ਰਹੇ ਹੋ, ਜਿਸ ਪਰ ਉਸ ਸਾਧੂ ਨੈ ਕਿਹਾ ਕੇ ਹ

ਦੇਵੀ ਮੇਰੀ ਤੂੰਬੀ ਭੱਜ ਗਈ ਹੈ, ਜਿਸ ਤੇ ਮੈਨੂੰ ਮਹਾਂਸ਼ੋਕ ਹੈ, ਉਸ ਇਸਤ੍ਰੀ ਨੈ ਸੁਨਕੇ ਕਿਹਾ ਕੇ ਸਾਧੂ ਜੀ ਇਹ ਤਾਂ ਕੋਈ ਵੱਡੀ ਬਾਤ ਨਹੀਂ ਹੈ ਕਿਉਂ ਜੇ ਇੱਕ ਤੂੰਬੀ ਫੁਟ

ਗਈ ਹੈ ਤਾਂ ਦੂਜੀ ਹੋਰ ਲੈ ਸਕਦੇ ਹੋ, ਤਦ ਉਸ ਸਾਧੂ ਨੈ ਕਿਹਾ ਕੇ ਹੇ ਭਗਵਤੀ ਗੱਲ ਤਾਂ ਸਤ ਹੈ ਪਰ ਇਸ ਤੂੰਬੀ ਨੇ ਮੇਰਾ ਅਰ ਮੈਂ ਇਸ ਤੂੰਬੀ ਦਾ ਭੇਦ ਪਾਇਆ ਹੋਇਆ ਸਾ ਅਰ ਸਾਡਾ ਕੋਈ ਭੇਦ ਨਹੀ ਰਿਹਾ ਸਾ, ਜਿਸਤੇ ਕਈ ਸਾਲਾਂ ਦੇ ਅਭੇਦ ਸੇ, ਸੋ ਮੈਂ ਨਹੀਂ ਜਾਨਦਾ ਜੋ ਹੁਨ ਨਮੀ ਤੂੰਬੀ ਮੇਰੀ ਇੱਛਾਨੁਸਾਰ ਹੋਵੇ ਯਾ ਨਾ ਹੋਵੇ, ਜਿਸਤੇ ਮੈਨੂੰ ਉਸਦਾ ਸ਼ੋਕ ਹੈ।

ਜਦ ਉਸ ਇਸਤ੍ਰੀ ਨੈ ਇਹ ਬਾਤ ਸੁਨੀ ਤਦ ਝਟ ਖਯਾਲ ਆ ਗਯਾ ਕੇ ਜੇ ਇਸ ਸਾਧ ਦਾ ਤੂੰਬੀ ਦੇ ਜਾਨੇ ਪਰ ਇਤਨਾਂ ਚੰਗਾ ਖਯਾਲ ਹੈ ਤਾਂ ਮੈਂ ਉਸ ਅਪਨੇ ਪਤਿ ਨੂੰ ਜਿਸ ਨਾਲ ਉਮਰ ਦਾ ਬਹੁਤ ਸਾਰਾ ਹਿੱਸਾ ਗੁਜਾਰ ਚੁਕੀ ਹਾਂ ਅਰ ਜਿਸ ਦੇ ਨਾਲ ਅਭੇਦ ਰਹੀ ਹਾਂ ਸੋ ਉਸਨੂੰ ਛੱਡਕੇ ਖਬਰ ਹੈ ਜੋ ਮੈਨੂੰ ਨਯੋਗ ਕੀਤਿਆਂ ਕੇਹੋ ਜੇਹਾ ਪੁਰਖ ਮਿਲੇ, ਜਿਸਤੇ ਕਈ ਕਲੇਸ਼ ਪ੍ਰਾਪਤ ਹੋਨ, ਇਸ ਵਾਸਤੇ ਹੁਨ ਓਸੇ ਦਾ ਉਡੀਕਨਾਂ ਜ਼ਰੂਰੀ ਹੈ, ਜਿਸਤੇ ਉਹ ਪਤਿਬ੍ਰਤ ਧਰਮ ਪਰ ਸਵਾਧਾਨ ਹੋ ਗਈ॥

ਅਜੇਹੀ ਕਹਾਣੀਆਂ ਦਸਦੀਆਂ ਹਨ ਕੇ ਇਹ ਸਾਧੂ ਦਿਆਨੰਦ ਜੈਸੇ ਮਹਾਤਮਾਂ ਦੇ ਉਪਦੇਸਾਂ ਦੀ ਅੰਧੇਰੀ ਦੇ ਰੋਕਨ ਲਈ ਓਹਲਾ ਬਨਾਏ ਹਨ, ਜਿਸਤੇ ਭਾਰਤ ਵਰਸ਼ ਦੀ ਸੁਸੀਲਾ ਸਤ੍ਰੀਆਂ ਦਾ ਸੀਲ ਅਤੇ ਪਤਿਬ੍ਰਤ ਧਰਮ ਬਚਿਆ ਰਹੇ, ਪ੍ਰੰਤੂ ਜੇ ਸਾਧੂ ਜੀ ਦੇ ਕਥਨਾਨੁਸਾਰ ਇਸ ਤਰ੍ਹਾਂ ਦੀ ਖੁੱਲ ਡੁੱਲ ਹੋ ਜਾਏ ਫੇਰ ਤਾਂ ਇੱਕ-ਇੱਕ ਦਿਨ ਵਿੱਚ ਹਜ਼ਾਰਾਂ ਨਿਯੋਗ ਅਤੇ ਹਜ਼ਾਰਾਂ ਵਿਯੋਗ ਹੋਨ ਲਗ ਜਾਨ ਇਸ ਵਾਸਤੇ ਸਾਧੂ ਜੀ ਅਜੇਹੀ ਸਿਖਯਾ ਨੂੰ ਬੰਦ ਹੀ ਰੱਖਨ ਤਾਂ ਅੱਛਾ ਹੈ॥

ਦੂਸਰਾ ਸਾਧੂ ਜੀ ਨੈ ਇਹ ਬਯਵਹਾਰ ਸੋਚਨੇ ਲਈ ਦੱਸਿਆ ਹੈ ਕੇ ਜੋ ਪੁਰਖ ਵਿੱਚ ਪੁੱਤ੍ਰ ਪੈਦਾ ਕਰਨੇ ਦੀ ਸ਼ਕਤੀ ਨਾਂ ਹੋਵੇ ਤਾਂ ਇਸਤ੍ਰੀ ਦੂਸਰੇ ਅਪਨੀ ਜਾਤੀ ਦੇ ਪੁਰਖ ਕੋਲੋਂ ਪੁੱਤ੍ਰ ਪੈਦਾ ਕਰਾ ਲੇਵੇ:

ਸੋ ਜਦ ਇਸਨੂੰ ਵਿਚਾਰਕੇ ਦੇਖਯਾ ਜਾਏਗਾ ਤਾਂ ਇਹ ਰੀਤੀ ਭੀ ਅਜੇਹੀ ਭਰਿਸ਼ਟ ਹੋ ਜਾਏਗੀ ਜੋ ਕਹਨ ਤੇ ਬਾਹਰ ਹੈ, ਜਿਸਤੇ ਅਪਨੇ ਅਸਲੀ ਪਤੀਆਂ ਦੇ ਸਾਮਨੇ ਇਸਤ੍ਰੀਆਂ ਦੂਜਿਆਂ ਕੋਲੋਂ ਪੁੱਤ੍ਰ ਜਮਾਂਉਦੀਆਂ ਫਿਰਨਗੀਆਂ, ਅਰ ਪੁਛਨੇ ਪਰ ਕਹ ਦੇਨਗੀਆਂ ਕੇ ਇਸ ਮੇਰੇ ਪਤੀ ਦੇ ਵੀਰਯ ਵਿੱਚ ਸ਼ਕਤੀ ਨਹੀਂ ਹੈ, ਜਿਸਤੇ ਬਯਭਿਚਾਰਤਾ ਦਾ ਚਸ਼ਮਾਂ ਜਾਰੀ ਹੋ ਜਾਏਗਾ, ਇਸਤੇ ਬਿਨਾਂ ਇਹ ਬਾਤ ਹਜ਼ਾਰਾਂ ਜਗਾ ਦੇਖੀ ਗਈ ਹੈ ਕੇ ਕਈ ਪੁਰਖਾਂ ਦੇ ਬਹੁਤ ਸਾਲ ਮਗਰੋਂ ਸੰਤਾਨ ਹੁੰਦੀ ਹੈ, ਜਿਸ ਤੇ ਇਹ ਹੋ ਜਾਏਗਾ ਕੇ ਉਸ ਦੀ ਇਸਤ੍ਰੀ ਭੀ ਕਹੇਗੀ ਕੇ ਮੇਰੇ ਜੋ ਅੱਜ ਤਕ ਸੰਤਾਨ ਨਹੀਂ ਹੋਈ ਇਸਤੇ ਮੈਂ ਹੋਰ ਪੁਰਖ ਪਾਸ ਜਾਂਦੀ ਹਾਂ ਇਸ ਕਾਰਜ ਤੇ ਉਸਦਾ ਪਤਿਬ੍ਰਤ ਧਰਮ ਨਸ਼ਟ ਹੋ ਜਾਏਗਾ, ਅਤੇ ਖਾਸ ਕਰਕੇ ਉਸਦੇ ਪਤਿ ਦੇ ਚਿਤ ਨੂੰ ਅਤਯੰਤ ਹੀ ਕਲੇਸ਼ ਪ੍ਰਾਪਤ ਹੋਵੇਗਾ ਕਿਉਂਕੇ ਅਪਨੀ ਇਸਤ੍ਰੀ ਦਾ ਪਰ ਪੁਰਖ ਗਮਨ ਕਰਨਾਂ ਕੁੱਤਿਆਂ ਆਦਿਕ ਮਹਾਂ ਅਧਮ ਜੂਨੀਆਂ ਵਿੱਚ ਭੀ ਅਤਸ਼ਹ ਹੈ ਤਾਂ ਪੁਰਖ ਇਸਨੂੰ ਕਦੋਂ ਸਹਾਰ ਸਕਦਾ ਹੈ, ਫਿਰ ਅਸੀਂ ਨਹੀਂ ਜਾਨਦੇ ਜੋ ਸਾਧੂ ਜੀ ਨੈ ਇਹ ਉਤਮ ਤਰੀਕਾ ਕਿਉਂ ਪ੍ਰਚਲਤ ਕਰਨਾ ਚਾਹਿਆ ਹੈ॥

ਇਸਤੇ ਬਿਨਾਂ ਇੱਕ ਹੋਰ ਭੀ ਖਰਾਬੀ ਪੈਦਾ ਹੋਵੇ ਗੀ ਜੋ ਮਹਾਂ ਅਮਿਟ ਹੈ, ਸੋ ਇਹ ਹੈ ਕੇ ਜਦ ਕਿਸੇ ਪੁਰਖ ਦੇ ਬਯਾਹ ਕੇ ਮਗਰੋਂ ਛੇਤੀ ਸੰਤਾਨ ਨਾ ਹੋਵੇ ਤਦ ਉਸਦੀ ਮਾਈ ਯਾ ਉਹ ਇਸਤ੍ਰੀ ਖੁਦ ਕ਼ਈ ਪ੍ਰਕਾਰ ਦੇ ਯਤਨ ਕਰਦੀ ਹੈ ਜੈਸਾ ਕੇ ਦੇਵੀ ਦੇਵਤਿਆਂ ਦਾ ਮਨਾਉਂਨਾਂ ਅਤੇ ਕਈ ਪ੍ਰਕਾਰ ਦੇ ਸੁਖਾਂ ਦਾ ਸੁਖਨਾਂ ਆਦਿਕ ਕਰਮ ਕਰਦੀ ਹੈ, ਪ੍ਰੰਤੂ ਜਦ ਸਾਧੂ ਦਾ ਇਹ ਉਪਦੇਸ਼ ਜਾਰੀ ਹੋ ਗਿਆ ਤਦ ਉਹ ਇਸਤ੍ਰੀਆਂ ਪਰਵਾਰ ਵਿਚੋਂ ਪੁਰਖ ਟੋਲਦੀਆਂ ਫਿਰਨਗੀਆਂ, ਜਿਸਤੇ ਮਹਾਂ ਨਿੰਦਤ ਕਰਮ ਕਰਨ ਲਈ ਕੋਈ ਲੱਜਾ ਨਹੀਂ ਕਰਨਗੀਆਂ॥

ਚਲਦਾ

—0—

ਲੜੀਵਾਰ
ਕਿਸ਼ਤ 27

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

*ਲੇਖਕ: ਗੁਰਬਖ਼ਸ਼ ਸਿੰਘ ਕੇਸਰੀ*

*ਸੰਪਾਦਕ: ਡਾ. ਕਰਨੈਲ ਸਿੰਘ ਸੋਮਲ*
*98141-57137*

**ਸਿੰਘਾਂ ਨੇ ਹੱਥ ਜੋੜ ਕੇ ਬਿਨੇਯ ਕਰਨੀ ਕਿ ਮਹਾਰਾਜ ! ਜੰਗ ਕਰਨਾ ਯੋਗ ਨਹੀਂ ਬਲਕਿ ਸਰਸਾ ਪਾਰ ਹੋ ਜਾਣਾ ਯੋਗ ਹੈ !!**

ਹੱਥ ਜੋੜ ਕੇ ਸਿੰਘਾਂ ਨੇ ਅਰਜ਼ ਕੀਤੀ,
ਲੜਨ ਮਰਨ ਨੂੰ ਸਿੰਘ ਤਿਆਰ ਸ਼ਾਹਾ।
ਕਾਇਨਾਤ ਇਸ਼ਾਰਿਆਂ ਵਿੱਚ ਤੇਰੇ !
ਸਿੰਘ ਕੌਣ ਜੋ ਕਰਨ ਇਨਕਾਰ ਸ਼ਾਹਾ।
ਜੀਉਣ ਮਰਨ ਦੀ ਨਹੀਂ ਵਿਚਾਰ ਸਾਨੂੰ,
ਨਾਹੀ ਨਾਲ ਮੜੌਲੀਆਂ ਪਿਆਰ ਸ਼ਾਹਾ।
ਤੇਰੀ ਗਲੀ ਵਿੱਚ ਰੱਖਿਆ ਪੈਰ ਜਿਸ ਦਿਨ,
ਸੀਸ ਗਰਦਣੋਂ ਲਿਆ ਉਤਾਰ ਸ਼ਾਹਾ।
ਸਾਡਾ ਆਪਣਾ ਆਪ, ਨਾ ਆਪਣਾ ਹੈ,
ਕੀਤਾ ਪੰਥ ਪਰ ਸਭੋ ਨਿਸਾਰ ਸ਼ਾਹਾ।
ਜਾਨ ਤਲੀ ਧਰ ਯਾਰ ਦੀ ਗਲੀ ਆਏ,
ਤਨ ਮਨ ਤੇ ਧਨ ਆਹ ! ਵਾਰ ਸ਼ਾਹਾ।
ਤੇਰੇ ਪਿਤਾ, ਪਿਤਾਮਾ ਨੇ ਧਰਮ ਉੱਤੇ,
ਮਰਨਾ ਦੱਸਿਆ ਠੀਕ ਹੈ ਸਾਰ ਸ਼ਾਹਾ।
ਸਾਨੂੰ ਜੋਸ਼ ਹੈ ਉਨ੍ਹਾਂ ਕੁਰਬਾਨੀਆਂ ਦਾ,
ਮਰਨਾ ਸਿੱਖਿਆ ਸਿੱਖ ਨੇ ਸੁਆਰ ਸ਼ਾਹਾ।
ਪਰ ਅੱਜ ਸਮਾਂ ਨਾ ਤੇਰੀ ਸ਼ਹੀਦੀਆਂ ਦਾ,
ਤੂੰ ਹੈਂ ਪੰਥ ਦਾ ਰੌਸ਼ਨ ਮੁਨਾਰ ਸ਼ਾਹਾ।
ਕੌਣ ਰਾਹਬਰੀ ਪੰਥ ਦੀ ਕਰੂ ਕੋਈ ?
ਤੇਰੇ ਬਾਝ ਪੈ ਜਾਊ ਅੰਧਾਰ ਸ਼ਾਹਾ।
ਸਿੱਖ ਮਰਨਗੇ ਕਰੇਂ ਤੂੰ ਹੋਰ ਪੈਦਾ,
ਮੰਬਾ ਸਿੱਖੀ ਦਾ ਅਪਰ ਅਪਾਰ ਸ਼ਾਹਾ।
ਖਤਮ ਹੋਣਗੇ ਅੰਮ੍ਰਿਤ ਪਿਆਲ ਕੇ ਤੂੰ,
ਕਰ ਸੈਂ ਇੱਕ ਤੋਂ ਕੇਇ ਹਜ਼ਾਰ ਸ਼ਾਹਾ।
ਤੇਰੇ ਸਾਏ ਦੀ ਲੋੜ ਹੈ ਹੋਰ ਹਾਲਾਂ,
ਇਸ ਪਰ ਯੋਗ ਨਾ ਹੋਰ ਤਕਰਾਰ ਸ਼ਾਹਾ।
ਅਸੀਂ ਮਰਾਂਗੇ ਮਾਰਾਂਗੇ ਵੈਰੀਆਂ ਨੂੰ,
ਅੰਮ੍ਰਿਤ ਸਮੇਂ ਦਾ ਇਹੋ ਇਕਰਾਰ ਸ਼ਾਹਾ।
ਬੱਸ 'ਕੇਸਰੀ' ਦੇਸ਼ ਅਰ ਪੰਥ ਉੱਤੇ,
ਕਰ ਵੱਧ ਤੋਂ ਵੱਧ ਉਪਕਾਰ ਸ਼ਾਹਾ।

**ਸਿੰਘਾਂ ਦਾ ਪਰਸਪਰ ਹੋਰ ਸਲਾਹ ਮਸ਼ਵਰਾ ਕਰਨਾ**

ਸਿੰਘਾਂ ਮਸ਼ਵਰਾ ਦਿੱਤਾ ਦਸਮੇਸ਼ ਜੀ ਨੂੰ,
ਛਾਲਾਂ ਮਾਰ ਦਰਯਾ ਤੋਂ ਪਾਰ ਹੋਵੋ।
ਫੌਜ ਕੜਕਦੀ ਪਿੱਛੇ ਤੋਂ ਆ ਰਹੀ ਹੈ,
ਢਿੱਲ ਕਰੋ ਨਾ ਝੱਟ ਹੁਸ਼ਯਾਰ ਹੋਵੋ।
ਘੇਰੇ ਵਿੱਚ ਮਰ ਜਾਵਣਾ ਨਹੀਂ ਚੰਗਾ,
ਇਕ ਦੂਸਰੇ ਦਾ ਮਦਦਗਾਰ ਹੋਵੋ।
ਕੁੱਦ ਪਓ ਕਰਤਾਰ ਦਾ ਨਾਮ ਲੈ ਕੇ,
ਦੇਸ਼ ਪੰਥ ਦੇ ਉੱਤੇ ਨਸਾਰ ਹੋਵੇ।

***ਪੁਨਾ:***

ਜੇਹੜਾ ਜਥਾ ਤਰਾਕ ਹੈ ਬਹੁਤ ਵੱਡਾ,
ਡੋਲੇ ਮਹਿਲਾਂ ਦੇ ਚੁੱਕ ਕੇ ਪਾਰ ਹੋਵੇ।
ਰੱਥ ਮਾਤਾ ਦੇ ਛੇਤੀ ਲੰਘਾਓ ਸਿੰਘੋ,
ਮਾਤਾ ਲੰਘਣਾਂ ਫੇਰ ਦੁਸ਼ਵਾਰ ਹੋਵੇ।
ਪਾਣੀ ਉਪਰੋਂ ਹੋਰ ਆ ਚੜ੍ਹ ਗਿਆ ਜੇ,
ਔਖੀ ਲੰਘਣੀ ਮੰਝਲੀ ਧਾਰ ਹੋਵੇ।
ਬੱਸ 'ਕੇਸਰੀ' ਕਰੋ ਨਾ ਦੇਰ ਸਿੰਘੋ।
ਪਲ ਬੀਤਿਆਂ ਕਹਿਰ ਕਹਾਰ ਹੋਵੇ।

**ਖਾਲਸਾਈ ਫੌਜ ਨੇ ਸਰਸਾ ਨਦੀ ਵਿੱਚ ਠੱਲ੍ਹ ਪੈਣਾ**

ਪਲੋ ਪਲੀ ਵਿੱਚ ਖਾਲਸਾ ਮਾਰ ਛਾਲਾਂ,
ਠਿੱਲ੍ਹ ਪਿਆ ਦਰਯਾ ਵਿਚਕਾਰ ਲੋਕੋ।
ਪਾਣੀ ਉਪਰੋਂ ਜ਼ੋਰ ਦਾ ਹੋਰ ਆਇਆ,
ਕੇਡ ਵਰਤਿਆ ਕਹਿਰ ਕਹਾਰ ਲੋਕੋ।

ਜੇਹੜੇ ਸਿੰਘ ਤੈਰਾਕ ਸੋ ਪਾਰਿ ਹੋਏ,
ਬਹੁਤੇ ਡੁੱਬ ਮੋਏ ਮੰਝਧਾਰ ਲੋਕੋ।
ਮਾਲ ਜ਼ੇਵਰਾਂ ਦਾ ਲੇਖਾ ਨਹੀਂ ਕੋਈ,
ਡੁੱਬ ਗਿਆ ਹੈ ਬੇਸ਼ੁਮਾਰ ਲੋਕੋ।
ਖਰੜੇ ਪੁਸਤਕਾਂ ਦੇ ਕੇਈ ਸਾਲ ਅੰਦਰ,
ਕੀਤੇ ਮਿਹਨਤਾਂ ਨਾਲ ਤਿਆਰ ਲੋਕੋ।
ਬਾਵਨ ਕਵੀ*, ਕਵੀਸ਼ਰੀ ਕਰਨ ਵਾਲੇ,
ਮਹਾਰਾਜ ਦੇ ਰਾਜ ਦਰਬਾਰ ਲੋਕੋ।
ਅਰਬੀ, ਫਾਰਸੀ, ਭਾਸ਼ਾ ਤੇ ਸੰਸਕ੍ਰਿਤੋਂ,
ਕੀਤੇ ਤਰਜਮੇ ਕਈ ਹਜ਼ਾਰ ਲੋਕੋ।
ਨਵੇਂ ਰਚੇ ਅਨੁਵਾਦ ਤੇ ਨਸਰ,
ਨਜ਼ਮਾਂ ਰੰਗਾ ਰੰਗ ਦੇ ਅਪਰ ਅਪਾਰ ਲੋਕੋ।
ਸਰਸਾ ਨਦੀ ਵਿੱਚ ਗਰਕ ਹੋ ਗਏ,
ਸਾਰੇ ਭਰੇ ਵਿੱਦਯਾ ਕੋਸ਼ ਭੰਡਾਰ ਲੋਕੋ।
ਗਿਣਤੀ ਹੋਰ ਸਮਾਨ ਦੀ ਨਹੀਂ ਹੁੰਦੀ,
ਤਰ੍ਹਾਂ ਤਰ੍ਹਾਂ ਦੇ ਬਹੁਤ ਹਥਯਾਰ ਲੋਕੋ।
ਪੈਦਲ ਸਿੰਘ ਤੇ ਹੋਰ ਸਵਾਰ ਘੋੜੇ,
ਹਾਏ ਰੁੜ੍ਹ ਗਏ ! ਮੰਝਲੀ ਧਾਰ ਲੋਕੋ।
ਭਿੱਜੇ ਕੱਪੜੇ ਧੂਹ, ਘਸੀਟ ਕਰਕੇ,
ਬੱਚੇ ਬਿਰਧ ਮਾਤਾ, ਕੀਤੇ ਪਾਰ ਲੋਕੋ।
ਖੇਰੂ ਖੇਰੂ ਅੱਜ ਪੰਥ ਹੋ ਗਿਆ ਸਾਰਾ,

---

*ਇਨ੍ਹਾਂ ਬਵੰਜਾ ਕਵੀਆਂ ਨੇ ਸ੍ਰੀ ਗੁਰੂ ਕਲਗੀਧਰ ਜੀ ਮਹਾਰਾਜ ਦੀ ਆਗਿਆ ਅਨੁਸਾਰ ਅਨੇਕ ਮੱਤ ਮਤਾਂਤ੍ਰਾਂ ਦੇ ਪੁਸਤਕਾਂ ਦੇ ਉਲਥੇ ਹਿੰਦੀ ਅਤੇ ਪੰਜਾਬੀ ਭਾਖਾ ਵਿੱਚ ਕੀਤੇ ਸਨ, ਅਤੇ ਇਕ ਵਿੱਦਿਆ ਸਾਗਰ ਨਾਮਕ ਪੁਸਤਕ ਤਿਆਰ ਕੀਤੀ ਸੀ, ਇਤਿਆਦਿਕ ਅਨੇਕ ਅਮੋਲਕ ਪੁਸਤਕ ਇਸ ਵਿਪਤ ਕਾਲ ਵਿੱਚ ਨਸ਼ਟ ਹੋ ਗਏ। ਮਹਾਂਭਾਰਤ ਦੇ ਕਈ ਪਰਬਾਂ ਦੇ ਤਰਜਮੇ, ਚਾਣਕਨੀਤੀ, ਸ੍ਰੀ ਗੁਰ ਸੋਭਾ ਆਦਿਕ ਕਈ ਪੁਸਤਕ ਜੋ ਜੰਗ ਤੋਂ ਪਹਿਲਾਂ ਸਿੱਖਾਂ ਦੇ ਘਰਾਂ ਵਿੱਚ ਪੁੱਜ ਚੁੱਕੇ ਸਨ, ਉਹ ਪੁਸਤਕ ਬਚ ਗਏ। ਇਸ ਵਾਕੇ ਦਾ ਜ਼ਿਕਰ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਇਸ ਪ੍ਰਕਾਰ ਦਰਜ ਹੈ:

*(ੳ) ਕਰੈਂ ਖਾਲਸਾ ਕੇ ਹਿਤ ਬਾਨੀ। ਹਮ ਭੀ,*
*ਕੌਤਕ ਕਰਹਿ ਬਖਾਨੀ।*
*ਆਦਿ ਮਹਾਂਭਾਰਤ ਜੇ ਆਨ।*
*ਭਾਖਾ ਸਭਿ ਕੀ ਕਰਤਿ ਸੁਜਾਨ।*
*ਸੋ ਹਮ ਪੰਥ ਹੇਤੁ ਕਰਿਵਾਵੈਂ।*
*ਪਠਹਿ ਆਪ ਸਭਿਹੂੰਨ ਸੁਨਾਵੈਂ"।*
*ਹੁਤੇ ਬਵੰਜਾ ਕਵਿ ਗੁਰ ਪਾਸ।*
*ਸਭਿ ਹੀ ਬਾਨੀ ਕਰਹਿ ਪ੍ਰਕਾਸ਼।*
*ਸਤਿਗੁਰ ਸਭਿ ਇਕੱਤ੍ਰ ਕਰਿਵਾਵੈਂ।*
*ਪੱਤ੍ਰੇ ਦੀਰਘ ਪਰ ਲਿਖਵਾਵੈਂ।*
*ਨਾਮ ਗ੍ਰੰਥ ਕੋ ਬਿੱਦਯਾ ਸਾਗਰ।*
*ਰਾਖਨ ਕੀਨੋ ਸ੍ਰੀ ਪ੍ਰਭੁ ਨਾਗਰ।*
*(ਰਿਤੁ 3, ਅੰਸੂ 51)*

*(ਅ) ਤਿਨ ਕਵੀਅਨਿ ਬਾਨੀ ਰਚੀ ਲਿਖਿ ਕਾਗਦ ਤੁਲਵਾਇ।*
*ਨੌ ਮਣ ਹੋਏ ਤੋਲ ਮਹਿ ਸੂਖਮ ਲਿਖਤ ਲਿਖਾਇ।*
*'ਵਿਦਯਾਧਰ' ਤਿਸ ਗ੍ਰੰਥ ਕੋ ਨਾਮ ਧਰਯੋ ਕਰਿ ਪ੍ਰੀਤ।*
*ਨਾਨਾ ਬਿਧਿ ਕਵਿਤਾ ਰਚੀ ਰਖਿ ਰਖਿ ਨੌ ਰਸ ਗੀਤਿ।*
*ਮਚਯੋ ਜੰਗ ਗੁਰ ਸੰਗ ਬਡ ਰਹਯੋ ਗ੍ਰੰਥ ਸੋ ਬੀਚ।*
*ਨਿਕਸੇ ਆਨੰਦ ਪੁਰਿ ਤਜਯੋ ਲੂਟਯੋ ਪੁਨ ਮਿਲਿ ਨੀਚ।*
*ਪ੍ਰਥਕ ਪ੍ਰਥਕ ਪੱਤ੍ਰੇ ਹੁਤੇ ਲੁਟਯੋ ਸੁ ਗ੍ਰੰਥ ਬਖੇਰ।*
*ਇਕ ਥਲ ਰਹਯੋ ਨ, ਇਮ ਗਯੋ ਜਿਸ ਤੇ ਮਿਲਯੋ ਨ ਫੇਰ।*
*(ਰਿਤੁ 5 ਅੰਸੂ 52)*

*ਸ੍ਰੀ ਗੁਰੂ ਮਹਾਰਾਜ ਦੇ 52 ਕਵੀਆਂ ਦੇ ਨਾਮ ਇਹ ਹਨ: 1. ਉਦੈ ਰਾਇ, 2. ਅਣੀ ਰਾਇ, 3. ਅੰਮ੍ਰਿਤ ਰਾਇ, 4. ਅੱਲੂ, 5. ਆਸਾ ਸਿੰਘ, 6. ਆਲਿਮ, 7. ਈਸ਼ਰ ਦਾਸ, 8. ਸੁਖਦੇਵ, 9. ਸੁੱਖਾ ਸਿੰਘ, 10. ਸੁਖੀਆ, 11. ਸੁਦਾਮਾ, 12. ਸੈਨਾਪਤਿ, 13. ਸ਼ਯਾਮ, 14. ਹੀਰ, 15. ਹੁਸੈਨ ਅਲੀ, 16. ਹੰਸ ਰਾਮ, 17. ਕੱਲੂ, 18. ਕੁਵਰੇਸ, 19. ਖਾਨ ਚੰਦ, 20. ਗੁਣੀਆ, 21. ਗੁਰਦਾਸ, 22. ਗੋਪਾਲ, 23. ਚੰਦਨ, 24 ਚੰਦਾ, 25. ਜਮਾਲ, 26. ਟਹਿਕਨ 27. ਧਰਮ ਸਿੰਘ, 28. ਧੰਨਾ ਸਿੰਘ, 29. ਧਿਆਨ ਸਿੰਘ, 30. ਨਾਨੂ, 31. ਨਿਸ਼ਚਲ ਦਾਸ, 32. ਨਿਹਾਲ ਚੰਦ, 33. ਨੰਦ ਸਿੰਘ, 34. ਨੰਦ ਲਾਲ, 35. ਪਿੰਡੀ ਦਾਸ, 36. ਬੱਲਭ, 37. ਬੱਲੂ, 38. ਬਿਧੀ ਚੰਦ, 39. ਬੁਲੰਦ, 40. ਬ੍ਰਿਖ, 41. ਬ੍ਰਿਜ ਲਾਲ, 42. ਮਥੁਰਾ, 43. ਮਦਨ ਸਿੰਘ, 44. ਮਦਨ ਗਿਰਿ, 45. ਮੱਲੂ, 46. ਮਾਨ ਦਾਸ, 47. ਮਾਲਾ ਸਿੰਘ, 48. ਮੰਗਲ, 49. ਰਾਮ, 50. ਰਾਵਲ, 51. ਰੌਸ਼ਨ ਸਿੰਘ, 52. ਲੱਖਾ।*

ਦਿੱਤੀ ਪੰਥ ਨੂੰ ਕਿਸਮਤ ਨੇ ਹਾਰ ਲੋਕੋ।
ਜ਼ਖਮੀ ਹੋ ਗਏ, ਮਰ ਗਏ, ਹੜ੍ਹ ਗਏ ਨੇ,
ਕਈ ਪਾਸਿਓਂ ਵਿਛੜੀ ਡਾਰ ਲੋਕੋ।
ਰਹੀ ਮਾਵਾਂ ਨੂੰ ਸਿਆਣ ਨਾ ਪੁੱਤ੍ਰਾਂ ਦੀ,
ਵਰਤ ਗਈ ਇਕੁਰ ਹੋਣਹਾਰ ਲੋਕੋ।
ਬਿਪਤਾ ਪੰਥ ਪਰ ਪੈ ਗਈ ਹਾਏ ਰੱਬਾ !
ਤਿਤਰ ਬਿਤਰ ਹੋ ਗਿਆ ਪਰਿਵਾਰ ਲੋਕੋ।
ਬੀੜਾ ਚੁੱਕਿਆ ਦੇਸ਼ ਦੇ ਭਲੇ ਖਾਤਰ,
ਗੁੱਸੇ ਹੋ ਗਿਆ ਫੇਰ ਕਰਤਾਰ ਲੋਕੋ।
ਐਸੀ ਹੋਈ ਨਾ ਕਿਸੇ ਦੇ ਨਾਲ ਹੋਣੀ,
ਵਰਤੀ ਨਾਲ ਜੋ ਗੁਰੂ ਕਰਤਾਰ ਲੋਕੋ।
ਪੰਥ ਗਿਆ ਪਰਿਵਾਰ ਵੀ ਗਿਆ ਨਾਲੇ,
ਸੁਖ ਸੰਪਤੀ ਗਈ ਪਧਾਰ ਲੋਕੋ।
ਘਰ ਛੱਡਿਆ, ਪੁਰੀ ਅਨੰਦ ਛੱਡੀ,
ਸਾਰੇ ਸੁੱਖਾਂ ਦਾ ਹੋਇਆ ਸਸਕਾਰ ਲੋਕੋ।
ਅੱਜ ਵਾਸਤੇ ਪਰਉਪਕਾਰ ਦੇ ਜੀ,
ਪਾਏ ਗਲੇ ਵਿੱਚ ਦੁੱਖਾਂ ਦੇ ਹਾਰ ਲੋਕੋ।

ਪਿਆਰੇ ਸਿੱਖਾਂ ਦੇ ਕਰੇ ਸਰਬੰਸ ਸਦਕੇ !
ਦਿੱਤਾ ਆਪਣਾ ਸਭੋ ਕੁਝ ਵਾਰ ਲੋਕੋ।
ਐਡਾ ਦੁੱਖ ਨਾ ਕਿਸੇ ਨੂੰ ਪਏ ਆ ਕੇ,
ਇੱਕੋ ਵਾਰ ਹੋ ਗਈ ਭਰਮਾਰ ਲੋਕੋ।
**ਸਰਸਾ ਨਦੀ*** ਵੀ ਵੈਰ ਵਿਹਾਝ ਬੈਠੀ,
ਕੀਤਾ ਏਸ ਨੇ ਪੰਥ ਸ਼ਿਕਾਰ ਲੋਕੋ।
ਪੱਤਾ ਪੱਤਾ ਅੱਜ ਵੈਰੀ ਹੈ ਖਾਲਸੇ ਦਾ,
ਪੌਣ ਪਾਣੀ ਤੇ ਰੁੱਤ ਬਹਾਰ ਲੋਕੋ।
ਮੀਂਹ ਵੱਸਦਾ ਰਾਤ ਹਨੇਰੜੀ ਹੈ,
ਵੈਰੀ ਹੋ ਗਿਆ ਸਰਬ ਸੰਸਾਰ ਲੋਕੋ।
ਸਿਰ 'ਤੇ ਦੁੱਖਾਂ ਦਾ ਚੁੱਕ ਪਹਾੜ ਬੈਠਾ !
ਦਸਮ ਪਾਤਸ਼ਾਹ ਐਡ ਬਲਕਾਰ ਲੋਕੋ।
ਫਰਕ ਪਿਆ ਇਰਾਦੇ ਵਿੱਚ ਨਹੀਂ ਰੱਤੀ,
ਭਾਣਾ ਹੱਸ ਕੇ ਲਿਆ ਸਹਾਰ ਲੋਕੋ।
ਖੇਲ ਖੇਲਦਾ ਫੇਰ ਅਖੇਲ ਸੀ ਓਹ,
ਦੁੱਖ ਸੁੱਖ ਸੰਦਾ ਜ਼ਿੰਮੇਵਾਰ ਲੋਕੋ।

---

* ਲਰਤ ਭਿਰਤ ਗੁਰ ਸਿੱਖ ਉਨ ਸੰਗੈ। ਸਰਸੇ ਨਦੀ ਤਟ ਪੁਰੋ ਕੁਵੰਗੈ। ਦਿਨ ਕਰ ਅਥਯੋ ਅੰਧੇਰਾ ਛਾਯੋ। ਆਗੇ ਸਰਸਾ ਨਦਿ ਚਢ ਆਯੋ।
ਪਾਛੇ ਤੈ ਦੇਲ ਸ਼ਤ੍ਰ ਅਪਾਰੇ। ਆਇ ਪਰਯੋ ਅਤਿ ਸੈ ਬਲ ਧਾਰੇ। ਬਿਪਤਾ ਮਾਹਿ ਬਿਪਤੀ ਮਹਾਂ। ਪਰੀ ਆਇ ਸਿੰਘ ਕਰਹੈ ਕਹਾਂ।
ਸਿਦਕ ਸਿੰਘਨ ਕੇ ਪਰਖਨ ਹੇਤੈਂ। ਪੁਰਖ ਅਕਾਲ ਰਚੀ ਇਹੁ ਨੇਤੈਂ। ਤਾਰੂ ਬਲੀ ਸਿੰਘ ਜੇ ਭਾਰੇ। ਗੁਰ ਕੇ ਮਹਿਲ ਕਰੇ ਉਨ ਪਾਰੇ।
ਬੂਡ ਗਏ ਕੁਛ ਨਦਿ ਮੈਂ ਤਹਾਂ। ਭਏ ਸ਼ਹੀਦ ਕਰੇ ਉਨ ਪਾਰੇ। ਭਾਰੀ ਭੀਰ ਸਿੰਘਨ ਪਰ ਪਰੀ। ਬਿਚਲ ਗਏ ਇਤ ਉਤ ਤਿਸ ਘਰੀ।
ਮੁਸ਼ਕਲ ਬਨੀ ਜਿਤਕ ਤਿਸ ਠੈਹੈਂ। ਯਾਦ ਕਰੇ ਛਤੀਆਂ ਧਰਕੈ ਹੈਂ। ਦੋਹਰਾ: ਯਾ ਬਿਧਿ ਬਿਚਲ ਸਮਾਜ ਸਬ ਗਇਓ ਗੁਰੂ ਕਾ ਐਂਨ ਕਿ ਜਨਨੀ ਸੁਤ ਆਪ ਕਿਤ, ਕਿਤ ਘਰਨੀ ਕਿਤ ਸੈਂਨ। ਪਰੀ ਬਿਪੱਤੀ ਐਸ ਤਬ ਕੋ ਕਰ ਸਕੈ ਬਖਾਨ।
ਚਿਤਵਤ ਤੈ ਛਤੀਆ ਫਟੈ ਕਹਿ ਨਹਿ ਸਕਤ ਜਬਾਨ। (ਪੰਥ ਪ੍ਰਕਾਸ਼, ਬਿ: 32, ਪੰਨਾ 200, 221)

** ਕੇਤਿਕ ਸਿੰਘ ਗੁਏ ਬਹਿ ਬੀਚਹਿ ਨੀਠ ਹੀ ਨੀਠ ਤੇ ਆਇ ਉਰਾਰਾ। ਸ਼੍ਰੀ ਪ੍ਰਭੁ ਜੀ ! ਅਬਿ ਆਪ ਸੁਨੋ: ਦਲ ਆਇ ਘਨੋਂ ਜਿਹ ਵਾਰ ਨਾ ਪਾਰਾ।
ਦੇਰ ਕਰਹੁ ਨਹਿ, ਆਪ ਉਲੰਘਹੁ ਤੂਰਨਤਾ ਕਰਿਕੈ ਬਲ ਭਾਰਾ'। ਯੌ ਸੁਨਿਕੈ ਸਲਿਤਾ ਜਲ ਕੌ ਤਬਿ ਕੋਪ ਤੇ ਸ਼੍ਰੀ ਗੁਰ ਸ੍ਰਾਪ ਉਚਾਰਾ।੨੩।
'ਸਰਸਾ ਨਾਰਾ ਬਡੋ ਗੁਰ ਮਾਰਾ, ਲਹਯੋ ਇਹ ਔਸਰ ਨੀਰ ਬਢਾਯੋ'। ਹੈ ਅਬਿ ਲੌ ਇਹ ਬਾਤ ਪ੍ਰਸਿੱਧ ਗੁਰੂ ਮੁਖ ਤੇ ਜਿਮ ਸ੍ਰਾਪ ਅਲਾਯੋ।
ਆਲਮ ਸਿੰਘ ਤਬੈ ਕਰ ਜੋਰਤਿ ਦੀਨ ਬਨਯੋ ਹਿਤ ਬਾਕ ਸੁਨਾਯੋ। 'ਸਿੰਘ ਅਜੀਤ ਮਿਲੇ ਅਬ ਆਇਕੈ, ਪਾਛੈ ਰਹਯੋ ਸੁ ਮਰਯੋ ਰਣ ਪਾਯੋ।੨੪।
ਆਪ ਤੁਰੰਗ ਧਵਾਇ ਚਲੋ, ਥਿਰ ਸਿੰਘ ਰਹੈਂ ਰਿਪੁ ਰੋਕਨ ਕੋ। ਪੰਥ ਕੋ ਮੂਲ ਅਹੋ ਨਿਕਸੋ ਪੁਨ ਸਿੰਘ ਬਨਾਇ ਅਨੇਕਨ ਕੋ।
ਜੇ ਹਮਸੇ ਮਰ ਜਾਹਿ ਘਨੇ, ਬਹੁ ਫੇਰ ਬਨੈਂ, ਤਜਿ ਸ਼ੋਕਨ ਕੋ। ਸ਼੍ਰੀਪ੍ਰਭੁ ! ਜੀਵਹੁ ਅੰਮ੍ਰਿਤ ਪੀਵਹੁ, ਨਾ ਬਿਗਰੈ ਸਿਖ ਲੋਕਨ ਕੋ।੨੫।
ਫੇਰ ਦਯਾ ਸਿੰਘ, ਸਾਹਿਬ ਸਿੰਘ, ਮਿਲੇ ਕਰ ਜੋਰ ਉਚਾਰਤਿ ਹੈਂ। 'ਸ਼੍ਰੀਪ੍ਰਭੁ ! ਜੰਗ ਤਜੋ, ਪ੍ਰਸਥਾਨਹੁ ਮਾਨਹੁ, ਸਿੰਘ ਬਿਚਾਰਤ ਹੈਂ।

ਸਾਡੀ ਕਲਪਨਾ ਕੇਸਰੀ ਕਾਇਰਾਂ ਦੀ,
ਉਸ ਦੇ ਰੰਗ ਹਨ ਅਨਕ ਪ੍ਰਕਾਰ ਲੋਕੋ।

## ਸ੍ਰੀ ਗੁਰੂ ਕਲਗੀਧਰ ਜੀ ਨੇ ਸਰਸਾ ਨਦੀ ਨੂੰ ਸਰਾਪਤ ਕਰਨਾ

ਸਰਸਾ ਨਦੀ ਦੇ ਦੇਖ ਕੇ ਕਾਰਿਆਂ ਨੂੰ,
'ਕਲਗੀਧਰ' ਸਰਾਪ ਉਚਾਰ ਦਿੱਤਾ।
**'ਸਰਸਾ**' ਨਾਗ ਬਡੋ ਗੁਰ ਮਾਰਾ' ਕਹਿਕੇ,
ਪਾਪੀ ਇਸ ਤਰ੍ਹਾਂ ਫਿਟ, ਫਿਟਕਾਰ ਦਿੱਤਾ।
ਸੋਹਣਾ ਸਮਾਂ ਡਿੱਠਾ ਇਸਨੇ ਅੰਵ ਚੜ੍ਹਿਆ !
ਪੰਥ ਖਾਲਸਾ ਰੌੜ੍ਹ ਵਿੱਚ ਧਾਰ ਦਿੱਤਾ।
ਪਿਛੋਂ ਫੌਜ ਔਂਦੀ ਅੱਗੋਂ ਰੋਕ ਪਾ ਕੇ,
ਬੰਨ੍ਹ ਪੰਥ ਨੂੰ ਐਨ ਵਿਚਕਾਰ ਦਿੱਤਾ।
ਜੁਲਮੀ ਨਾਲਾ ਹਮਾਇਤੀ ਜ਼ਾਲਮਾਂ ਦਾ,
ਇਸ ਨੇ ਸੈਂਕੜੇ ਸਿੰਘ ਹੈ ਮਾਰ ਦਿੱਤਾ।
ਇਸ ਦੇ ਨਾਮ ਕਲੰਕ ਇਹ ਲੱਗਿਆ ਹੈ,
ਖੇਰੂ ਖੇਰੂ ਕਰ ਪੰਥ ਸੰਘਾਰ ਦਿੱਤਾ।
ਜ਼ਾਲਮ ਜ਼ੁਲਮ ਪਰ ਤੁਲ ਗਿਆ ਏਸ ਭਾਂਤੀ,
ਜਨਮ ਜਨਮ ਦਾ ਵੈਰ ਚਿਤਾਰ ਦਿੱਤਾ।
ਬੱਸ 'ਕੇਸਰੀ' ਜਦੋਂ ਉਲੰਘਣਾ ਹੋ,
ਪੌਲਾ ਪਾਜੀ ਦੇ ਸੀਸ ਵਿੱਚ ਮਾਰ ਦਿੱਤਾ।

### ਦੋਹਰਾ

ਭਿੱਜਦੇ, ਡੁੱਬਦੇ, ਉਭਰਦੇ, ਹੜ੍ਹਦੇ, ਰੁੜ੍ਹਦੇ ਧਾਰ।
ਬਚੇ ਜੋ ਹਾਲਤ ਬੁਰੀ ਵਿੱਚ, ਹੋਏ ਸਰਸਾ ਪਾਰ।
ਇੱਕ ਸਿੱਖ ਦਿਲਵਾਲੀਆ ਨਾਲ ਹੋ ਕੇ,
ਡੋਲੇ ਮਾਤਾ ਦੇ ਸਾਥ ਲਜਾਂਵਦਾ ਈ।
ਰੋਪੜ ਠਹਿਰ ਕੇ ਰਾਤ ਸੰਬੰਧੀਆਂ ਦੇ,
ਚੁੱਪ ਚਾਪ ਚਾਲੇ ਦਿੱਲੀ ਪਾਂਵਦਾ ਈ।
ਵੱਡੇ ਮਾਤਾ ਤੇ ਛੋਟੇ ਦੁਲਾਰਿਆਂ ਨੂੰ,
ਰੋਪੜ ਸਿੱਖ ਇੱਕ ਹੋਰ ਪੁਜਾਂਵਦਾ ਈ।
ਓਥੋਂ ਗੰਗੂ ਰਸੋਈਆ ਗੁਰੂ ਜੀ ਦਾ,
ਆਪਣੇ ਪਿੰਡ ਸਹੇੜੀ ਲਿਆਂਵਦਾ ਈ।
ਕਥਾ ਇਨ੍ਹਾਂ ਦੀ ਯੋਗ ਥਾਂ ਲਿਖੀ ਜਾਊ,
ਕਟਕ ਗੁੱਜਰਾਂ ਦਾ ਅਗੋਂ ਆਂਵਦਾ ਈ।
ਕਸਬਾ ਰੋਪੜ ਦੇ ਆਲੇ ਦੁਆਲਿਆਂ ਦਾ,
ਮੁਲਖ ਉੱਠ ਉਸਟੰਡ ਜਗਾਂਵਦਾ ਈ।
ਪਿਛਲੀ ਫੌਜ ਦਰਯਾ ਤੋਂ ਪਾਰ ਅਟਕੀ,
ਦੁਸ਼ਮਨ ਅੱਗਿਓਂ ਅੱਗ ਵਰਸਾਂਵਦਾ ਈ।
ਸਿੰਘ ਪਏ ਲਲਕਾਰ ਕੇ ਧਾੜ ਉੱਤੇ,
ਖੰਡਾ ਸ੍ਰੀ ਦਸਮੇਸ਼ ਖੜਕਾਂਵਦਾ ਈ।
ਕੱਟ ਵੱਢ ਦੁਵੱਲਿਂ ਸ਼ੁਰੂ ਹੋਈ, ਜੱਥਾ ਮਾਰ,
ਮਰਦਾ ਨਾਲੇ ਧਾਂਵਦਾ ਈ।
ਦੁਸ਼ਮਨ ਸਿੰਘਾਂ ਨੇ ਮਾਰ ਖੁਆਰ ਕੀਤੇ !
ਗੁਰੂ ਖਾਲਸਾ ਹੱਥ ਦਿਖਾਂਵਦਾ ਈ।
ਰੋਪੜ ਤੀਕ ਮੈਦਾਨ ਹੋ ਗਿਆ ਖਾਲੀ,
ਵੈਰੀ ਭੱਜਿਆ ਨਜ਼ਰ ਨਾ ਆਂਵਦਾ ਈ।
ਫੌਜ ਖਾਲਸਾ ਵੀ ਤਿਤਰ ਬਿਤਰ ਹੋਈ,
ਘਾਟਾ ਪੈਂਦਾ ਚੁਫੇਰਿਓਂ ਆਂਵਦਾ ਈ।
ਕੇਈ ਜੰਗ ਵਿੱਚ ਸਿੰਘ ਸ਼ਹੀਦ ਹੋਏ,
ਸਰਸਾ ਕਿਤਨਿਆਂ ਤਾਈਂ ਰੁੜ੍ਹਾਂਵਦਾ ਈ।
ਜਖਮੀ ਹੋਇ ਡਿੱਗੇ ਕੇਈ ਵਿੱਚ ਰਸਤੇ,
ਕੌਣ ਉਨ੍ਹਾਂ ਨੂੰ ਹਾਏ ! ਉਠਾਂਵਦਾ ਈ।
ਬਿਪਤਾ ਚਾਰ ਚੁਫੇਰਿਓਂ ਪਈ ਸਿਰ 'ਤੇ,
ਪੰਥ ਮੁੱਕ ਚੁੱਕਾ ਨਜ਼ਰ ਆਂਵਦਾ ਈ।
ਬਾਨੀ ਪੰਥ ਦਾ 'ਕੇਸਰੀ' ਨਾਲ ਹੀ ਸੀ,
ਜੇਹੜਾ ਚਾਹੁੰਦਾ ਆਪ ਬਣਾਂਵਦਾ ਈ।

<u>ਚਲਦਾ</u>

—0—

*ਰਾਵਰ ਤੇ ਹੁਇ ਲਾਖਹੁ ਫੇਰ,*
*ਅਯੋ ਸਭਿ ਮੂਲ ਸੁਧਾਰਤਿ ਹੈਂ।*
*ਆਪ ਕਹੋ ਜਹਿ ਪੁੰਜ ਬਿਰੈਂ ਹਮ,*
*ਰੋਕਹਿ ਸ਼ੱਤ੍ਰ ਸੰਘਾਰਤਿ ਹੈਂ।੨੬।*
*ਬਾਰਹੀ ਬਾਰ ਬਿਨੈ ਬਹੁ ਬੋਲਤਿ*
*ਬੀਰਨ ਬਾਤ ਕੌ ਮਾਨਿ ਗੁਸਾਈਂ।*
*ਸ੍ਰੀਗੁਜਰੀ ਬਿਚ ਸਯੰਦਨ ਕੇ,*
*ਜੁਗ ਨੰਦਨ ਨੰਦ ਕੇ' ਸੰਗ ਚਢਾਈ।*
*ਤਾਂਹਿ ਸੁਭਾਖ ਕਰੀ ਸਮੁਝਾਵਨ*
*'ਲੈ ਅਗਵਾਨ ਚਲੋ ਸਹਸਾਈ।*
*ਏਕ ਦੁ ਰਾਤ ਕਹੂੰ ਬਸਿਕੈ*
*ਤਟ ਸੌਦ੍ਰਵ ਕੇ ਗਮਨੌ ਪਿਖ ਥਾਈ।੨੭।*
*ਸੋਰਠਾ: ਦਿੱਲੀ ਕੋ ਬਸਨੀਕ ਏਕ ਸਿੱਖ ਲਸ਼ਕਰ ਬਿਖੈ।*
*ਔਚਕ ਆਇ ਨਜੀਕ ਕਰੀ ਚਰਨ ਗੁਰ ਬੰਦਨਾ।*
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ 6, ਅੰਸੂ 33)*

# ਏਹ ਮਾਇਆ ਜਿਤੁ ਹਰਿ ਵਿਸਰੈ

*ਹਰੀ ਸਿੰਘ ਕੁਵੈਤ ਵਾਲੇ*
*9814007847*

ਅਸੀਂ ਆਮ ਕਹਿ ਦਿੰਦੇ ਹਾਂ ਕਿ ਮਾਇਆ ਬਹੁਤ ਮਹਾਬਲੀ ਹੈ। ਦਰਅਸਲ ਵੇਖੀਏ ਤਾਂ ਇਹ ਸੱਚ ਨਹੀਂ ਪਰ ਫਿਰ ਵੀ ਸਾਰੇ ਜੀਵਾਂ ਉੱਪਰ ਇਸ ਦੇ ਪ੍ਰਭਾਵ ਲਿਆ ਹੋਇਆ ਹੈ ਤੇ ਸਭ ਨੂੰ ਆਪਣੇ ਕਾਬੂ ਵਿੱਚ ਕੀਤਾ ਹੋਇਆ ਹੈ। ਪ੍ਰਮਾਤਮਾ ਦੀ ਮਿਹਰ ਸਦਕਾ ਕੋਈ ਵਿਰਲਾ ਹੀ ਇਸ ਤੋਂ ਬਚਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

**ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥ ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ॥** *(ਅੰਗ 384)*

ਇਸ ਭੁਲੇਖੇ ਵਿੱਚ ਨਾ ਰਹਿਣਾ ਕਿ ਮਾਇਆ ਕੇਵਲ ਧਨ ਦੌਲਤ ਨੂੰ ਹੀ ਕਹਿੰਦੇ ਹਨ ਸਗੋਂ ਜੋ ਵੀ ਕੋਈ ਵਸਤੂ ਸਾਨੂੰ ਪ੍ਰਮਾਤਮਾ ਨਾਲੋਂ ਦੂਰ ਲੈ ਜਾਵੇ ਉਹ ਸਭ ਮਾਇਆ ਹੈ। ਇਸ ਵਾਰੇ ਧੰਨ ਗੁਰੂ ਅਮਰਦਾਸ ਜੀ ਅਨੰਦ ਸਾਹਿਬ ਵਿੱਚ ਸਪੱਸ਼ਟ ਕਰਦੇ ਹਨ:

**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥ ਕਹੈ ਨਾਨਕ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ॥** *(ਅੰਗ 921)*

ਇਹ ਮਾਇਆ ਹੈ ਹੀ ਐਸੀ ਕਿ ਇਸ ਦੇ ਆਉਂਦਿਆਂ ਹੀ ਪ੍ਰਮਾਤਮਾ ਭੁੱਲ ਜਾਂਦਾ ਹੈ, ਦੁਨੀਆਂ ਦਾ ਮੋਹ ਵੱਧ ਜਾਂਦਾ ਹੈ ਅਤੇ ਪ੍ਰਮਾਤਮਾ ਪਿਆਰ ਤੋਂ ਬਿਨਾ ਹੋਰ ਹੋਰ ਪਿਆਰ ਚੰਗੇ ਲੱਗਣ ਲੱਗ ਜਾਂਦੇ ਹਨ। ਇਸ ਮਾਇਆ ਪਾਸੋਂ ਤਾਂ ਤੱਦ ਹੀ ਛੁਟਕਾਰਾ ਹੋ ਸਕਦਾ ਹੈ ਜਦੋਂ ਗੁਰੂ ਦੀ ਮਿਹਰ ਸਦਕਾ, ਪ੍ਰਮਾਤਮਾ ਨਾਲ ਲਿਵ ਲੱਗ ਜਾਵੇ ਤਾਂ ਫਿਰ ਮਾਇਆ ਵਿੱਚ ਰਹਿੰਦੇ ਹੋਏ ਹੀ ਮਿਲਾਪ ਹੋ ਜਾਂਦਾ ਹੈ। ਇਸ ਦੇ ਉਲਟ ਜੇ ਅਸੀਂ ਆਪਣੇ ਧਨ ਦੌਲਤ ਨਾਲ ਆਪਣੀਆਂ ਜਾਇਜ਼ ਲੋੜਾਂ ਦੀ ਪੂਰਤੀ ਤੇ ਦੂਸਰੇ ਲੋੜਵੰਦਾਂ ਦੀ ਇਸ ਨਾਲ ਸਹਾਇਤਾ ਕਰ ਰਹੇ ਹਾਂ ਤਾਂ ਇਹ ਮਾਇਆ ਨਾ ਰਹੀ।

ਰਾਜੇ ਜਨਕ ਬਾਰੇ ਇੱਕ ਬਹੁਤ ਸੁੰਦਰ ਕਹਾਣੀ ਹੈ ਕਿ ਉਹ ਇੱਕ ਵਾਰੀ ਬੈਠੇ ਕਿਸੇ ਸਨਿਆਸੀ ਨਾਲ ਪ੍ਰਮਾਤਮਾ ਵਾਰੇ ਵਿਚਾਰ ਕਰ ਰਹੇ ਸਨ। ਏਨੇ ਨੂੰ ਇੱਕ ਸੇਵਕ ਦੌੜਿਆ ਆਇਆ ਤੇ ਬੇਨਤੀ ਕੀਤੀ "ਮਹਾਰਾਜ ! ਬਹੁਤ ਬੁਰੀ ਖਬਰ ਹੈ ਕਿ ਮਹਲ ਤੇ ਪਿਛਲੇ ਪਾਸੇ ਅੱਗ ਲੱਗ ਗਈ ਹੈ।" ਰਾਜੇ ਨੇ ਸੁਣ ਕੇ ਇਸ ਗੱਲ ਨੂੰ ਬਹੁਤ ਮਹਾਨਤਾ ਨਾ ਦਿੰਦੇ ਹੋਏ ਹੁਕਮ ਕੀਤਾ ਕਿ ਜਾਓ ਅੱਗ ਬੁਝਾਉਣ ਦੇ ਯਤਨ ਕਰੋ ਤੇ ਆਪ ਸਨਿਆਸੀ ਨਾਲ ਆਪਣੀ ਵਿਚਾਰ ਜਾਰੀ ਰੱਖੀ। ਥੋੜੇ ਸਮੇਂ ਬਾਅਦ ਸੇਵਕ ਫਿਰ ਆਇਆ ਤੇ ਘਬਰਾਹਟ ਵਿੱਚ ਬੋਲਿਆ "ਮਹਾਰਾਜ ਮਾਫ ਕਰਨਾ, ਅੱਗ ਬਹੁਤ ਵੱਧਦੀ ਜਾ ਰਹੀ ਹੈ।" ਇਹ ਸੁਣਦੇ ਸਾਰ ਸਨਿਆਸੀ ਇੱਕ ਦਮ ਉੱਠ ਕੇ ਦੂਸਰੇ ਕਮਰੇ ਵਿਚੋਂ ਆਪਣੀ ਤੂਬੀ ਤੇ ਲੰਗੋਟੀ, ਜੋ ਉੱਥੇ ਰੱਖ ਕੇ ਆਇਆ ਸੀ, ਚੁੱਕ ਕੇ ਮਹਿਲਾਂ ਤੋਂ ਬਾਹਰ ਭੱਜ ਗਿਆ। ਵੇਖੋ ਇੱਕ ਸਨਿਆਸੀ ਆਪਣੇ ਆਪ ਨੂੰ ਮਾਇਆ ਦਾ ਤਿਆਗੀ ਸਮਝਦੇ ਹੋਏ ਨੂੰ ਕੇਵਲ ਆਪਣੀ ਤੂਬੀ ਤੇ ਲੰਗੋਟੀ ਦਾ ਹੀ ਫਿਕਰ ਹੈ ਪਰ ਉੱਧਰ ਰਾਜਾ ਜਨਕ ਆਪਣਾ ਸਭ ਕੁਝ ਸੜਦਾ ਵੇਖ ਕੇ ਵੀ ਇਸ ਮਾਇਆ ਦੇ ਮੋਹ ਦੇ ਜਾਲ ਤੋਂ ਉੱਪਰ ਉੱਠ ਕੇ ਆਪਣੇ ਰੱਬੀ ਅਨੰਦ ਵਿੱਚ ਰਹਿੰਦਾ ਹੈ। ਤਦੇ ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ:

**ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖ ਮਾਯਾ ਵਿਚਿ ਉਦਾਸੀ॥**

ਇਸੇ ਤਰ੍ਹਾਂ ਜੇ ਅਸੀਂ ਕੇਵਲ ਆਪਣੇ ਧੀਆਂ, ਪੁੱਤਰਾਂ, ਮਹਿਲ-ਮਾੜੀਆਂ ਤੇ ਸ਼ਾਨੋ ਸ਼ੌਕਤ ਵਿੱਚ ਹੀ ਖਚਿਤ ਹੋ ਕੇ ਪ੍ਰਮਾਤਮਾ ਨੂੰ ਭੁੱਲ ਗਏ ਤਾਂ ਇਹ ਸਭ ਮਾਇਆ ਹੋ ਗਈ।

ਗੱਲ ਕੀ, ਕਿ ਇਨ੍ਹਾਂ ਸਾਰੇ ਸੰਸਾਰਿਕ ਝਮੇਲਿਆਂ ਵਿੱਚ ਰਹਿੰਦੇ ਹੋਏ ਆਪਣੇ ਆਪ ਨੂੰ ਇਨ੍ਹਾਂ ਤੋਂ ਉਪਰ ਰੱਖਣਾ ਹੈ। ਮਾਇਆ ਨੂੰ ਖੇਤ ਦੀ ਵਾੜ ਕਰਕੇ ਕਿਹਾ ਹੈ। ਇਸ ਦੀ ਸੰਜਮ ਨਾਲ ਵਰਤੋਂ, ਖੇਤ ਵਿੱਚ ਬੀਜੀ ਹੋਈ ਫਸਲ ਦੀ ਰਾਖੀ ਕਰਦੀ ਹੈ ਪਰ ਜਰਾ ਸਾਵਧਾਨ ਰਹਿਣਾ ਕਿ ਇਸ ਦੀ ਗਲਤ ਤੇ ਨਜਾਇਜ਼ ਵਰਤੋਂ ਖੇਤ ਨੂੰ ਹੀ ਖਾ ਜਾਂਦੀ ਹੈ। ਸੰਸਾਰਿਕ ਜੀਵਨ ਦੀਆਂ ਜ਼ਰੂਰੀ ਲੋੜਾਂ ਤਾਂ ਜ਼ਰੂਰ ਪੂਰੀਆਂ ਕਰਨੀਆਂ ਹਨ ਪਰ ਮਾਇਆ ਦੀਆਂ ਵਾਸ਼ਨਾਵਾਂ ਖਤਰਨਾਕ ਹਨ। ਲੋੜਾਂ ਤਾਂ ਵਾੜ ਹਨ ਪਰ ਵਾਸਨਾਵਾਂ ਪੂਰਾ ਖੇਤ ਹੋ ਗਈ। ਲੋੜਾਂ ਤਾਂ ਪੂਰੀਆਂ ਹੋ ਸਕਦੀਆਂ ਹਨ ਪਰ ਵਾਸ਼ਨਾਵਾਂ ਸਦਾ ਅਧੂਰੀਆਂ ਰਹਿੰਦੀਆਂ ਹਨ।

ਜੀਵਨ ਸੁੱਖੀ ਬਤੀਤ ਕਰਨ ਲਈ ਧੰਨ ਦੀ ਲੋੜ ਹੈ ਪਰ ਹੁਣ ਜੇ ਕੋਈ ਹੱਥ ਧੋ ਕੇ ਧਨ ਇਕੱਠਾ ਕਰਨ ਪਿਛੇ ਹੀ ਲੱਗ ਜਾਵੇ ਤਾਂ ਇਹ ਪਾਗਲਪਣ ਹੈ। ਰਹਿਣ ਲਈ ਇੱਕ ਮਕਾਨ ਚਾਹੀਦਾ ਹੈ ਪਰ ਹੁਣ ਜੇ ਕੋਈ ਸਾਰੀ ਉਮਰ ਇਸ ਨੂੰ ਸੁੰਦਰ ਤੋਂ ਸੁੰਦਰ ਬਣਾਉਂਦਾ ਹੀ ਚੱਲ ਬਸੇ ਤੇ ਉਸ ਵਿੱਚ ਰਹਿਣ ਦਾ ਸਮਾਂ ਹੀ ਨਾ ਮਿਲੇ, ਤਾਂ ਐਸੇ ਮਹਿਲ ਦਾ ਕੀ ਲਾਭ? ਇਸੇ ਤਰ੍ਹਾਂ ਤਨ ਢੱਕਣ ਲਈ ਕਪੜੇ ਚਾਹੀਦੇ ਹਨ ਪਰ ਕੋਈ ਦਿਨ ਰਾਤ ਕਪੜੇ ਹੀ ਇਕੱਠਾ ਕਰਦਾ ਰਹੇ ਤੇ ਇਨ੍ਹਾਂ ਵਿੱਚ ਹੀ ਗੁਆਚ ਜਾਵੇ ਤਾਂ ਇਹ ਤਾਂ ਵਾੜ ਹੀ ਖੇਤ ਨੂੰ ਖਾ ਗਈ।

ਮਾਇਆ ਆਪਣੇ ਕੌਤਕ ਵਖਾਉਂਦੀ ਰਹਿੰਦੀ ਹੈ। ਇਸ ਦੇ ਲਾਲਚ ਵਿੱਚ ਫੱਸ ਕੇ ਵੱਡੇ ਵੱਡਿਆਂ ਦਾ ਦਿਲ ਬੇਈਮਾਨ ਹੋ ਜਾਂਦਾ ਹੈ। ਕਹਿੰਦੇ ਹਨ ਕਿ ਇੱਕ ਵਾਰ ਚਾਰ ਮਿੱਤਰ ਤੁਰੇ ਜਾਂਦੇ ਸਨ। ਉਨ੍ਹਾਂ ਨੂੰ ਰਸਤੇ ਵਿੱਚ ਇੱਕ ਥੈਲੀ ਮਿਲੀ ਜੋ ਕਿ ਸੋਨੇ ਤੇ ਚਾਂਦੀ ਨਾਲ ਭਰੀ ਹੋਈ ਸੀ। ਸਾਰੇ ਬੜੇ ਖੁਸ਼ ਹੋਏ ਤੇ ਸੋਚਿਆ ਚਲੋ ਇੱਕ ਪਾਸੇ ਜੰਗਲ ਵਿੱਚ ਬੈਠ ਕੇ ਸਾਰੇ ਜਣੇ ਆਪੋ ਵਿੱਚ ਵੰਡ ਲੈਂਦੇ ਹਾਂ। ਉਹ ਘਰੋਂ ਸਵੇਰ ਦੇ ਨਿਕਲੇ ਹੋਣ ਕਾਰਨ ਹੁਣ ਸਾਰਿਆਂ ਨੂੰ ਭੁੱਖ ਲੱਗੀ ਹੋਈ ਸੀ ਤੇ ਕਹਿਣ ਲੱਗੇ ਕਿ ਚਲੋ ਵੰਡਣ ਦੀ ਏਨੀ ਜਲਦੀ ਵੀ ਕੀ ਹੈ ਪਹਿਲਾਂ ਰੋਟੀ ਖਾ ਲਈਏ। ਦੋ ਮਿੱਤਰਾਂ ਨੂੰ ਕਿਹਾ ਕਿ ਤੁਸੀਂ ਜਾ ਕੇ ਖਾਣ ਦਾ ਸਮਾਨ ਲੈ ਆਵੋ ਤੇ ਦੋ ਮਿੱਤਰ ਇਥੇ ਬੈਠ ਕੇ ਰਾਖੀ ਕਰਨ। ਮਾਇਆ ਨੇ ਆਪਣਾ ਰੰਗ ਵਿਖਾਇਆ। ਜਿਹੜੇ ਦੋ ਮਿੱਤਰ ਖਾਣ ਦਾ ਸਮਾਨ ਲੈਣ ਗਏ, ਉਨ੍ਹਾਂ ਦਾ ਦਿਲ ਬੇਈਮਾਨ ਹੋ ਗਿਆ ਕਿ ਰੋਟੀਆਂ ਵਿੱਚ ਜ਼ਹਿਰ ਪਵਾ ਲਈਏ ਤੇ ਜਦੋਂ ਉਹ ਦੋ ਮਿੱਤਰ ਇਹ ਰੋਟੀਆਂ ਖਾ ਕੇ ਮਰ ਜਾਣਗੇ ਤਾਂ ਸਾਰੀ ਮਾਇਆ ਆਪਣੀ ਹੋ ਜਾਵੇਗੀ। ਉਧਰ ਜੋ ਦੋ ਮਿੱਤਰ ਪਿਛੇ ਬੈਠੇ ਸਨ, ਉਨ੍ਹਾਂ ਨੂੰ ਸੋਚ ਫੁਰੀ ਕਿ ਜਦ ਉਹ ਦੋਵੇਂ ਮਿੱਤਰ ਰੋਟੀਆਂ ਲੈ ਕੇ ਆਉਣ ਤਾਂ ਉਨ੍ਹਾਂ ਨੂੰ ਕਤਲ ਕਰ ਦੇਈਏ ਤੇ ਸਾਰੀ ਮਾਇਆ ਆਪ ਸੰਭਾਲ ਲਈਏ। ਏਵੇਂ ਹੀ ਹੋਇਆ। ਜਦੋਂ ਉਹ ਦੋ ਮਿੱਤਰ ਰੋਟੀਆਂ ਲੈ ਕੇ ਆਏ ਤਾਂ ਉਨ੍ਹਾਂ ਨੂੰ ਧੋਖੇ ਨਾਲ ਕਤਲ ਕਰ ਦਿੱਤਾ ਤੇ ਲੋਥਾਂ ਨੂੰ ਮਿੱਟੀ ਵਿੱਚ ਦਬਾ ਦਿੱਤਾ। ਫਿਰ ਅਰਾਮ ਨਾਲ ਰੋਟੀਆਂ ਖਾ ਕੇ ਉਹ ਵੀ ਮਰ ਗਏ।

ਮਾਇਆ ਤਿੰਨਾਂ ਕਾਲਾਂ ਵਿੱਚ ਹੀ ਦੁੱਖਦਾਈ ਸਾਬਤ ਹੁੰਦੀ ਹੈ। ਸਭ ਤੋਂ ਪਹਿਲਾਂ ਇਕੱਠੀ ਕਰਨ ਲਈ ਸਖਤ ਮਿਹਨਤ ਤੇ ਦੁੱਖ ਮੁਸੀਬਤਾਂ ਸਹਾਰਨੀਆਂ ਪੈਂਦੀਆਂ ਹਨ। ਦੂਸਰਿਆਂ ਨਾਲ ਬੇਈਮਾਨੀ, ਠੱਗੀ ਤੇ ਹੇਰਾਫੇਰੀ ਕਰਨੀ ਪੈਂਦੀ ਹੈ:-

**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥**

*(ਅੰਗ 417)*

ਹੁਣ ਜਦ ਪਾਸ ਆ ਗਈ ਤਾਂ ਇਸ ਦੀ ਰਖਵਾਲੀ ਦੀ ਚਿੰਤਾ ਹੋ ਜਾਂਦੀ ਹੈ। ਦਿਨ ਰਾਤ ਡਰ ਲੱਗਾ ਰਹਿੰਦਾ ਹੈ ਕਿ ਕਿਤੇ ਕੋਈ ਲੁੱਟ ਕੇ ਜਾਂ ਹੇਰਾਫੇਰੀ ਕਰਕੇ ਨਾ ਲੈ ਜਾਵੇ। ਪੰਜ ਹਜ਼ਾਰ ਰੁਪਏ ਜੇਬ ਵਿੱਚ ਹੋਣ ਤਾਂ ਬਾਹਰ ਘੁੰਮਦੇ ਹੋਏ ਕਿੰਨੀ ਬਾਰੀ ਹੱਥ ਲਾ ਕੇ ਵੇਖਦੇ ਰਹਿੰਦੇ ਹਾਂ। ਆਖਰ ਜਦੋਂ ਚਲੀ ਜਾਂਦੀ ਹੈ ਤਾਂ ਠੰਢੇ ਸਾਹ ਲੈਂਦੇ ਰਹਿ ਜਾਂਦੇ ਹਾਂ ਤੇ ਕਈਆਂ ਦੀ ਤਾਂ ਸਦਮੇ ਨਾਲ ਮੌਤ ਵੀ ਹੋ ਜਾਂਦੀ ਹੈ। ਇਸ ਲਈ ਮਾਇਆ ਦੀ ਪੈਦਾਇਸ਼ ਵੀ ਦੁੱਖ, ਪਾਸ ਰਹਿਣਾ ਵੀ ਦੁੱਖ ਅਤੇ ਅੰਤ ਜਦ ਗਈ ਤਾਂ ਵੀ ਦੁੱਖ।

ਇਹ ਮਾਇਆ ਇੱਕ ਝੂਠੀ ਸ਼ਕਤੀ ਹੈ, ਇਕ ਸੁਪਨਾ ਹੈ ਜਿਸ ਦੀ ਅਸਲੀਅਤ ਕੁਝ ਵੀ ਨਹੀਂ। ਇਹ ਭਾਸਦੀ ਜ਼ਰੂਰ ਹੈ ਪਰ ਹੈ ਨਹੀਂ ਤੇ ਹਰ ਸਮੇਂ ਬਦਲਦੀ ਰਹਿੰਦੀ ਹੈ। ਦਰਅਸਲ ਗੱਲ ਇਹ ਹੈ ਕਿ ਇਸ ਮਾਇਆ ਨੇ ਸਾਡੇ ਉੱਪਰ ਛੋਟੇ ਹੁੰਦਿਆਂ ਤੋਂ ਹੀ ਏਨਾ ਦਬਾਉ ਪਾਇਆ ਹੋਇਆ ਹੈ ਕਿ ਅਸੀਂ ਆਪਣੀ ਅਸਲੀਅਤ ਭੁੱਲ ਗਏ ਹਾਂ। ਸਾਨੂੰ ਯਾਦ ਹੀ

ਨਹੀਂ ਕਿ ਅਸੀਂ ਪ੍ਰਮਾਤਮਾ ਦੀ ਅੰਸ਼ ਤੇ ਜੋਤ ਹਾਂ। ਇਸੇ ਗਲਤਫਹਿਮੀ ਕਾਰਨ ਅਸੀਂ ਆਪਣੇ ਆਪ ਨੂੰ ਬੇਬੱਸ ਤੇ ਲਾਚਾਰ ਸਮਝਦੇ ਹੋਏ ਸਾਰੀ ਉਮਰ ਮਾਇਆ ਪਿੱਛੇ ਦੀਵਾਨੇ ਹੋਏ ਫਿਰਦੇ ਹਾਂ ਅਤੇ ਉਸ ਦੇ ਨਚਾਏ ਨਾਚ ਨੱਚਦੇ ਹਾਂ। ਜਿਵੇਂ ਗੁਰਬਾਣੀ ਵਿੱਚ ਫੁਰਮਾਨ ਹੈ:

**ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥ ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ॥** *(ਅੰਗ 643)*

ਕਹਿੰਦੇ ਹਨ ਕਿ ਇੱਕ ਵਾਰ ਮਾਇਆ ਦੀ ਟੱਕਰ ਭਗਵਾਨ ਨਾਲ ਹੋ ਗਈ। ਉਹ ਬੋਲੀ ਕਿ ਭਗਵਾਨ ਜੀ ਇਹ ਸੱਚ ਹੈ ਕਿ ਤੁਸੀਂ ਇਸ ਸੰਸਾਰ ਦੇ ਰਚਣਹਾਰ ਹੋ ਤੇ ਸਾਰੇ ਤੁਹਾਡਾ ਬਹੁਤ ਸਤਿਕਾਰ ਕਰਦੇ ਹਨ ਪਰ ਮੈਂ ਵੀ ਕੁਝ ਘੱਟ ਨਹੀਂ। ਜਿੱਥੇ ਮੈਂ ਹੋਵਾਂ ਉੱਥੇ ਆਪ ਜੀ ਦੀ ਕੋਈ ਪੁੱਛ ਨਹੀਂ। ਇਸ ਵਿੱਚ ਜੇ ਕੋਈ ਸ਼ੱਕ ਹੈ ਤਾਂ ਆਪ ਖੁੱਦ ਆ ਕੇ ਮੇਰੇ ਨਾਲ ਵੇਖ ਲਵੋ। ਭਗਵਾਨ ਮੰਨ ਗਏ ਤੇ ਮਾਇਆ ਨਾਲ ਇਸ ਸੰਸਾਰ ਵਿੱਚ ਆ ਗਏ। ਰਸਤੇ ਵਿੱਚ ਇੱਕ ਬਹੁਤ ਵੱਡੀ ਸਰਾਂ ਆਈ। ਮਾਇਆ ਨੇ ਕਿਹਾ ਕਿ ਪਹਿਲਾਂ ਤੁਸੀਂ ਅੰਦਰ ਚਲੋ ਫਿਰ ਮੈਂ ਵੀ ਆਉਂਦੀ ਹਾਂ। ਭਗਵਾਨ ਇੱਕ ਬ੍ਰਿਧ ਦਾ ਰੂਪ ਧਾਰ ਕੇ ਸਰਾਂ ਅੰਦਰ ਆਏ ਤੇ ਮਾਲਕ ਨੂੰ ਕਿਹਾ ਕਿ ਮੈਂ ਚਾਰ ਪੰਜ ਦਿਨ ਇੱਥੇ ਰਹਿ ਕੇ ਭਗਤੀ ਕਰਨੀ ਚਾਹੁੰਦਾ ਹਾਂ। ਆਪ ਜੀ ਦੀ ਬੜੀ ਮਿਹਰਬਾਨੀ ਹੋਵੇਗੀ ਬੱਸ ਇੱਕ ਐਸਾ ਕਮਰਾ ਦੇ ਦੇਵੋ ਜਿੱਥੇ ਮੈਂ ਬੈਠ ਕੇ ਇਹ ਸਮਾਂ ਗੁਜ਼ਾਰ ਸਕਾਂ ਪਰ ਇਹ ਜ਼ਰੂਰੀ ਹੈ ਕਿ ਇਹ ਕਮਰਾ ਬਦਲਣਾ ਨਹੀਂ। ਭਗਵਾਨ ਇੱਕ ਕਮਰਾ ਮੱਲ ਕੇ ਬੈਠ ਗਏ।

ਇੰਨੇ ਨੂੰ ਮਾਇਆ ਵੀ ਇੱਕ ਜਨਾਨੀ ਦਾ ਰੂਪ ਧਾਰ ਕੇ ਰਾਣੀਆਂ ਵਾਲੇ ਕੱਪੜੇ ਤੇ ਜੇਵਰ ਪਾ ਕੇ ਅਤੇ ਨਾਲ ਚਾਰ ਪੰਜ ਸੇਵਾਦਾਰ ਲੈ ਕੇ ਇੱਕ ਰੱਥ ਉਪਰ ਸਵਾਰ ਹੋ ਕੇ ਇਸੇ ਸਰਾਂ ਅੱਗੇ ਆ ਕੇ ਰੁਕੀ। ਸਰਾਂ ਦੇ ਮਾਲਕ ਨੇ ਅੱਗੇ ਹੋ ਕੇ ਸਵਾਗਤ ਕੀਤਾ ਤੇ ਆਦਰ ਸਤਿਕਾਰ ਨਾਲ ਬਿਠਾਇਆ। ਰਾਣੀ ਆਖਣ ਲੱਗੀ ਕਿ ਉਸ ਨੂੰ ਬਹੁਤ ਪਿਆਸ ਲੱਗੀ ਹੈ। ਇੱਕ ਦਮ ਪਾਣੀ ਹਾਜ਼ਰ ਹੋ ਗਿਆ। ਉਸ ਨੇ ਆਪਣੇ ਸੇਵਕ ਨੂੰ ਕਿਹਾ ਕਿ ਇਸ ਪਾਣੀ ਨੂੰ ਮੇਰੇ ਸੋਨੇ ਦੇ ਗਿਲਾਸ ਵਿੱਚ ਪਾ ਕੇ ਲਿਆਵੋ। ਰਾਣੀ ਨੇ ਪਾਣੀ ਪੀਤਾ ਤਾਂ ਉੱਠ ਕੇ ਤੁਰਨ ਲੱਗੀ। ਮਾਲਕ ਨੇ ਕਿਹਾ ਕਿ ਇਹ ਆਪਣਾ ਸੋਨੇ ਦਾ ਗਿਲਾਸ ਸੰਭਾਲੋ। ਰਾਣੀ ਦੇ ਸੇਵਕ ਨੇ ਕਿਹਾ ਕਿ ਸਾਡੀ ਰਾਣੀ ਜਦੋਂ ਵੀ ਪਾਣੀ ਪੀਂਦੀ ਜਾਂ ਭੋਜਨ ਕਰਦੀ ਹੈ ਤਾਂ ਸੋਨੇ ਦੇ ਬਰਤਨਾਂ ਵਿੱਚ ਕਰਦੀ ਹੈ। ਇੱਕ ਵਾਰ ਬਰਤਨ ਵਰਤ ਕੇ ਫਿਰ ਦੁਬਾਰਾ ਨਹੀਂ ਵਰਤਦੀ ਤੇ ਉਨ੍ਹਾਂ ਨੂੰ ਉੱਥੇ ਹੀ ਰਹਿਣ ਦਿੰਦੀ ਹੈ। ਇਹ ਸੁਣ ਕੇ ਮਾਲਕ ਲਾਲਚ ਵਿੱਚ ਆ ਗਿਆ ਤੇ ਸੋਚਣ ਲੱਗਾ ਕਿ ਜੇ ਇਹ ਰਾਣੀ ਦੋ ਤਿੰਨ ਦਿਨ ਇੱਥੇ ਰਹਿ ਜਾਵੇ ਤਾਂ ਉਸ ਦੇ ਰੰਗ ਲੱਗ ਜਾਣਗੇ। ਇਸ ਖਿਆਲ ਨਾਲ ਰਾਣੀ ਨੂੰ ਬੇਨਤੀ ਕੀਤੀ ਕਿ ਸਾਡੇ ਇਥੇ ਚਰਨ ਪਾਵੋ ਤੇ ਦੋ ਤਿੰਨ ਦਿਨ ਇਥੇ ਆਰਾਮ ਕਰੋ। ਰਾਣੀ ਮੰਨ ਗਈ। ਮਾਲਕ ਬਹੁਤ ਖੁਸ਼ ਹੋਇਆ ਤੇ ਰਾਣੀ ਨੂੰ ਅੰਦਰ ਕਮਰੇ ਦਿਖਾਉਣ ਲੱਗਾ। ਰਾਣੀ ਨੂੰ ਉਹੀ ਕਮਰਾ ਪਸੰਦ ਆਇਆ ਜਿਸ ਵਿੱਚ ਭਗਵਾਨ ਬ੍ਰਿਧ ਦਾ ਰੂਪ ਧਾਰ ਕੇ ਆਸਨ ਜਮਾਈ ਬੈਠੇ ਸਨ। ਮਾਲਕ ਨੇ ਕਿਹਾ ਕਿ ਰਾਣੀ ਸਾਹਿਬਾਂ ਇਸ ਕਮਰੇ ਨੂੰ ਛੱਡੋ, ਆਪ ਨੂੰ ਇਸ ਨਾਲੋਂ ਹੋਰ ਵੀ ਸੁੰਦਰ ਤੋਂ ਸੁੰਦਰ ਕਮਰੇ ਵਿਖਾਉਂਦਾ ਹਾਂ। ਪਰ ਰਾਣੀ ਜਰਾ ਰੋਹਬ ਨਾਲ ਬੋਲੀ ਕਿ ਮੈਨੂੰ ਤਾਂ ਇਹੋ ਹੀ ਕਮਰਾ ਚਾਹੀਦਾ ਹੈ ਤੇ ਜੇ ਤੁਸੀਂ ਨਹੀਂ ਦੇ ਸਕਦੇ ਤਾਂ ਮੈਂ ਕਿਤੇ ਹੋਰ ਥਾਂ ਜਾ ਰਹੀ ਹਾਂ।

ਮਾਲਕ ਨੇ ਬ੍ਰਿਧ ਬਾਬੇ ਨੂੰ ਕਿਹਾ ਕਿ ਆਓ ਆਪ ਨੂੰ ਦੂਸਰਾ ਕਮਰਾ ਦੇ ਦਿੰਦਾ ਹਾਂ। ਇਹ ਸੁਣ ਕੇ ਬ੍ਰਿਧ ਨੇ ਮਾਲਕ ਨੂੰ ਆਪਣਾ ਕੀਤਾ ਹੋਇਆ ਬਚਨ ਯਾਦ ਕਰਵਾਇਆ ਕਿ ਮੈਂ ਪਹਿਲਾਂ ਹੀ ਕਿਹਾ ਸੀ ਕਿ ਮੈਂ ਇਕੋ ਹੀ ਕਮਰੇ ਵਿੱਚ ਰਹਿਣਾ ਹੈ। ਮਾਲਕ ਉੱਪਰ ਹੁਣ ਤੱਕ ਮਾਇਆ ਦਾ ਜਾਦੂ ਚੱਲ ਚੁੱਕਾ ਸੀ ਤੇ ਉਸ ਨੂੰ ਆਪਣੇ ਕੀਤੇ ਸਾਰੇ ਬਚਨਾਂ ਦੀ ਕੋਈ ਪ੍ਰਵਾਹ ਨਹੀਂ ਰਹੀ ਸੀ। ਉਸ ਨੇ ਗੁੱਸੇ ਵਿੱਚ ਆ ਕੇ ਆਪਣੇ ਨੌਕਰਾਂ ਨੂੰ ਕਿਹਾ ਕਿ ਜੇ ਇਹ ਬੁੱਢਾ ਕਿਸੇ ਹੋਰ ਕਮਰੇ ਵਿੱਚ ਜਾਣ ਲਈ ਤਿਆਰ ਹੈ ਤਾਂ ਠੀਕ ਹੈ ਵਰਨਾ ਇਸ ਦਾ ਸਮਾਨ ਚੁੱਕ ਕੇ ਬਾਹਰ ਸੁੱਟ ਦੇਵੋ। ਜਦ ਇਹ ਸਭ ਕੁਝ ਹੋ ਰਿਹਾ ਸੀ ਤਾਂ ਮਾਇਆ ਭਗਵਾਨ ਵੱਲ ਸ਼ਰਾਰਤੀ ਨਜ਼ਰ ਨਾਲ ਵੇਖ ਕੇ ਮੁਸਕਰਾ ਰਹੀ ਸੀ।

ਕੁਝ ਸਮੇਂ ਬਾਅਦ ਜਦੋਂ ਭਗਵਾਨ ਮਾਇਆ ਨੂੰ ਦੂਸਰੀ

ਵਾਰ ਮਿਲੇ ਤਾਂ ਕਹਿਣ ਲੱਗੇ ਕਿ ਆ ਹੁਣ ਮੈਂ ਤੈਨੂੰ ਆਪਣੇ ਕਿਸੇ ਭਗਤ ਨਾਲ ਮਿਲਾਵਾਂ। ਚਲਦੇ ਚਲਦੇ ਭਗਤ ਕਬੀਰ ਜੀ ਪਾਸ ਪੁੱਜ ਗਏ। ਪਹਿਲਾਂ ਭਗਵਾਨ ਗਏ ਤੇ ਕਹਿਣ ਲੱਗੇ ਕਿ ਮੈਂ ਗਰੀਬ ਆਦਮੀ ਹਾਂ ਤੇ ਮੇਰੀ ਬੇਟੀ ਦਾ ਵਿਆਹ ਹੈ। ਮੇਰੇ ਪਾਸ ਇਹ ਸੂਤ ਹੈ ਤੇ ਇਸ ਦੇ ਬਸਤਰ ਬਣਾ ਦੇਵੋ ਪਰ ਇਹ ਖਿਆਲ ਰੱਖਣਾ ਕਿ ਦੋ ਦਿਨਾਂ ਅੰਦਰ ਤਿਆਰ ਕਰ ਦੇਣਾ। ਉਹ ਚਲੇ ਗਏ। ਭਗਤ ਜੀ ਅਜੇ ਸੂਤ ਸੁਲਝਾ ਹੀ ਰਹੇ ਸਨ ਕਿ ਮਾਇਆ ਵੀ ਆ ਗਈ। ਉਹ ਬੋਲੀ ਕਿ ਸਾਰੇ ਕੰਮ ਛੱਡੋ ਤੇ ਮੇਰਾ ਸੂਤ ਲਵੋ, ਮੈਂ ਆਪ ਨੂੰ ਦੁੱਗਣੀ, ਚੋਗੁਣੀ, ਮੂੰਹ ਮੰਗੀ ਮਜ਼ਦੂਰੀ ਦੇਵਾਂਗੀ ਪਰ ਮੇਰਾ ਕੰਮ ਪਹਿਲਾਂ ਕਰੋ। ਐਸੀਆਂ ਗੱਲਾਂ ਸੁਣ ਕੇ ਕਬੀਰ ਸਾਹਿਬ ਦੇ ਅੰਦਰੋਂ ਛੁਰੀ ਲਿਆ ਕੇ ਉਸ ਦੇ ਕੰਨ ਤੇ ਨੱਕ ਕੱਟ ਦਿੱਤੇ। ਹੁਣ ਉਹ ਰੋਈ ਜਾਂਦੀ ਹੈ। ਅੱਗੋਂ ਭਗਵਾਨ ਮਿਲੇ, ਉਹ ਬੋਲੇ ਵੇਖ ਲੈ ਬੀਬੀ ਰਾਣੀ ਤੂੰ ਤਾਂ ਸਾਨੂੰ ਧੱਕੇ ਹੀ ਦਿਵਾਏ ਸੀ ਪਰ ਮੇਰੇ ਭਗਤ ਨੇ ਤੇਰੇ ਕੰਨ ਤੇ ਨੱਕ ਹੀ ਕੱਟ ਸੁੱਟੇ ਤੇ ਅੱਜ ਤੋਂ ਤੈਨੂੰ ਸਾਰੇ ਨਕਟੀ ਕਿਹਾ ਕਰਨਗੇ। ਜਿਵੇਂ ਕਬੀਰ ਜੀ ਫੁਰਮਾਉਂਦੇ ਹਨ:

**ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ॥**
**ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ॥** (*ਅੰਗ 476*)

ਭਗਤ ਕਬੀਰ ਜੀ ਪਾਸੋਂ ਪੁਛੀਏ ਕਿ ਤੁਸੀਂ ਮਾਇਆ ਦੇ ਨੱਕ ਤੇ ਕੰਨ ਹੀ ਕਿਉਂ ਕੱਟੇ ਉਸ ਦਾ ਭੋਗ ਹੀ ਪਾ ਦੇਣਾ ਚਾਹੀਦਾ ਸੀ? ਉਹ ਸਮਝਾਉਂਦੇ ਹਨ ਕਿ ਮਾਇਆ ਤਾਂ ਇੱਕ ਭਰ ਭੁਲੇਖਾ ਹੈ ਬੱਸ ਸਾਡੀ ਝੂਠੀ ਆਕੜ ਹੈ। ਆਮ ਸੰਸਾਰੀ ਸਾਰੇ ਕੰਮ ਕੇਵਲ ਆਪਣਾ ਨੱਕ ਰੱਖਣ ਲਈ ਕਰਦੇ ਹਨ ਤੇ ਫਿਰ ਕੰਨਾਂ ਨਾਲ ਸੁਣਨ ਲਈ ਉਤਾਵਲੇ ਰਹਿੰਦੇ ਹਨ ਕਿ ਲੋਕ ਉਨ੍ਹਾਂ ਦੇ ਕਾਰਨਾਮਿਆਂ ਬਾਰੇ ਕਿਵੇਂ ਸਿਫਤਾਂ ਦੇ ਪੁੱਲ ਬੰਨ੍ਹਦੇ ਹਨ।

ਸੰਸਾਰ ਵਿੱਚ ਮਾਇਆ ਤੋਂ ਉਪਜਿਆ ਲੋਭ, ਵਾਸ਼ਨਾ, ਕਾਮਨਾ, ਤ੍ਰਿਸਨਾ ਸਭ ਇੱਕ ਜਗਦੇ ਦੀਵੇ ਵਾਂਗ ਹਨ ਅਤੇ ਜੀਵ ਇੱਕ ਪਤੰਗੇ ਦੀ ਤਰ੍ਹਾਂ ਹੈ। ਪਤਾ ਨਹੀਂ ਇਹ ਜੀਵ ਕਿੰਨੀ ਵਾਰ ਇਸ ਦੀਵੇ ਤੇ ਡਿੱਗਿਆ ਤੇ ਸੜਕੇ ਮਰਿਆ ਹੈ। ਜਨਮ ਜਨਮਾਂ ਤੋਂ ਇਹ ਕਹਾਣੀ ਚਲੀ ਆ ਰਹੀ ਹੈ ਪਰ ਫਿਰ ਵੀ ਜਾਗ ਨਹੀਂ ਖੁਲ੍ਹਦੀ। ਇਹ ਜੀਵ ਵਾਰ ਵਾਰ ਭੁਲ ਕੇ ਫਿਰ ਦੀਵੇ ਵੱਲ ਚੱਲ ਪੈਂਦਾ ਹੈ। ਜੇ ਮਾਇਆ ਏਨੀ ਬਲਵਾਨ ਹੈ ਤਾਂ ਇਸ ਤੋਂ ਬਚਣ ਦਾ ਕਿਹੜਾ ਸਾਧਨ ਹੈ? ਇਸ ਵਾਰੇ ਗੁਰੂ ਸਾਹਿਬ ਗੁਰਬਾਣੀ ਰਾਹੀਂ ਸਾਡੀ ਅਗਵਾਹੀ ਕਰਦੇ ਹਨ:

**ਹਉਮੈ ਮਾਇਆ ਮੋਹਣੀ ਦੂਜੈ ਲਗੈ ਜਾਇ॥**
**ਨਾ ਇਹ ਮਾਰੀ ਨ ਮਰੈ ਨਾ ਇਹ ਹਟਿ ਵਿਕਾਇ॥**
**ਗੁਰ ਕੈ ਸਬਦਿ ਪਰਜਾਲੀਐ ਤਾ ਇਹ ਵਿਚਹੁ ਜਾਇ॥**
**ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ॥**
**ਨਾਨਕ ਮਾਇਆ ਕਾ ਮਾਰਣੁ ਸਬਦੁ ਹੈ ਗੁਰਮੁਖਿ ਪਾਇਆ ਜਾਇ॥**

**ਐ ਜੀਵ, ਇਹ ਮਾਇਆ, ਨਾ ਤਾਂ ਮਾਰਿਆਂ ਮਰਨੀ ਹੈ ਅਤੇ ਨਾ ਹੀ ਇਸ ਨੂੰ ਕਿਸੇ ਹੱਟੀ ਤੇ ਵੇਚ ਕੇ ਖਤਮ ਕੀਤਾ ਜਾ ਸਕਦਾ ਹੈ। ਬੱਸ ਇਕੋ ਹੀ ਉਪਾਉ ਹੈ ਕਿ ਪੂਰੇ ਗੁਰੂ ਦੀ ਸ਼ਰਨ ਵਿੱਚ ਆ ਕੇ ਗੁਰੂ ਸ਼ਬਦ ਦੀ ਕਮਾਈ ਕਰਕੇ ਹੀ ਇਸ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ। ਗੁਰਬਾਣੀ ਹੋਰ ਉਪਦੇਸ਼ ਕਰਦੀ ਹੈ:**

**ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ॥**
**ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ॥**
(*ਅੰਗ 877*)

**ਜਿਵੇਂ ਕਾਗਜ਼ ਤੇ ਲੂਣ ਨੂੰ ਪਾਣੀ ਇੱਕ ਦਮ ਗਾਲ ਦਿੰਦਾ ਹੈ ਤਿਵੇਂ ਮਾਇਆ ਸਾਡੇ ਮਨ ਨੂੰ ਆਪਣੇ ਪਿਛੇ ਲਾ ਕੇ ਖਰਾਬ ਕਰਦੀ ਹੈ। ਪਰ ਜੇ ਕਾਗਜ਼ ਨੂੰ ਘਿਉ ਨਾਲ ਥਿੰਧਾ ਕਰ ਲਵੋ** ਲੂਣ ਨੂੰ ਚਿਕਨਾਈ ਵਿੱਚ ਲਪੇਟ ਲਵੋਂ ਤਾਂ ਫਿਰ ਪਾਣੀ ਜਲਦੀ ਅਸਰ ਨਹੀਂ ਕਰ ਸਕਦਾ। ਇਸੇ ਤਰ੍ਹਾਂ ਪ੍ਰਮਾਤਮਾ ਦੀ ਸਿਫਤ ਸਲਾਹ ਦਾ ਕੱਜਣ ਜਦ ਮਨ ਨੂੰ ਮਿਲ ਜਾਵੇ ਤਾਂ ਮਾਇਆ ਭਰਮਾ ਨਹੀਂ ਸਕਦੀ। ਤਦੇ ਜੋ ਪ੍ਰਮਾਤਮਾ ਦੇ ਪਿਆਰੇ ਨਾਮ ਸਿਮਰਨ ਤੇ ਸਿਫਤ ਸਲਾਹ ਵਾਲੇ ਹੁੰਦੇ ਹਨ, ਮਾਇਆ ਵਿੱਚ ਰਹਿੰਦੇ ਹੋਏ ਵੀ ਮਾਇਆ ਤੋਂ ਨਿਰਲੇਪ ਰਹਿੰਦੇ ਹਨ। ਕਮਲ ਫੁਲ ਵੱਲ ਵੇਖੋ ਪਾਣੀ ਵਿੱਚ ਰਹਿੰਦਾ ਹੋਇਆ ਵੀ ਉਸ ਦੇ ਗਾਲਣਹਾਰ ਅਸਰ ਨਾਲ ਗਲਦਾ ਨਹੀਂ ਸਗੋਂ ਪਲਦਾ ਹੈ ਤੇ ਉਸ ਦੀ ਮਾਰੂ ਅਸਰ ਦਾ ਕੋਈ ਅਸਰ ਨਹੀਂ ਹੁੰਦਾ।

----0----

# ਗੁਰਬਾਣੀ ਅਨੁਸਾਰ "ਪਰਮਾਤਮਾ ਅਤੇ ਗੁਰੂ ਦੇ ਦਰਸ਼ਨਾਂ ਸੰਬੰਧੀ ਸਾਡੇ ਭੁਲੇਖੇ॥"

*ਗੁਰਬਚਨ ਸਿੰਘ ਮੋਹਾਲੀ*
*0172-2220320*

ਸਾਡੇ ਵਿਚੋਂ ਬਹੁਤੇ ਵੀਰਾਂ ਨੂੰ 'ਪਰਮਾਤਮਾ' ਅਤੇ 'ਗੁਰੂ' (ਪਰਮੇਸ਼ਰ-ਗੁਰੂ) ਦੇ ਰੂਪ ਰੰਗ, ਅਕਾਰ-ਪ੍ਰਕਾਰ, ਅਤੇ ਉਨ੍ਹਾਂ ਦੇ ਦਰਸ਼ਨਾਂ ਸੰਬੰਧੀ ਵੱਡੇ-ਭੁਲੇਖੇ ਹਨ, ਜਿਵੇਂ:

**ਪਹਿਲਾ-ਭੁਲੇਖਾ**

"ਪਰਮਾਤਮਾ" ਅਤੇ 'ਗੁਰੂ' ਵੀ, (ਸ਼ਾਇਦ) ਕਲਪਿਤ ਦੇਵੀ-ਦੇਵਤਿਆਂ ਦੀ ਤਰ੍ਹਾਂ, (ਚੌਹਾਂ ਜਾਂ ਅੱਠਾਂ-ਦੱਸਾਂ ਬਲਵਾਨ-ਭੁਜਵਾਂ ਵਾਲੀਆਂ) ਕੋਈ ਉੱਚੀਆਂ ਲੰਮੀਆਂ, ਸੁੰਦਰ ਅਤੇ ਮਨ ਨੂੰ ਖਿੱਚ ਪਾਉਣ ਵਾਲੀਆਂ ਹਸਤੀਆਂ ਹੋਣਗੀਆਂ, ਜਿਹੜੀਆਂ ਮਨੁੱਖੀ ਰੂਪ ਵਿੱਚ ਸਾਹਮਣੇ ਆ ਕੇ ਆਪਣੇ ਪਿਆਰਿਆਂ ਨੂੰ ਦਰਸ਼ਨ ਦੇਂਦੀਆਂ ਹੋਣਗੀਆਂ?"

ਪ੍ਰੰਤੂ ਪ੍ਰਮਾਤਮਾ ਅਤੇ ਗੁਰੂ ਸੰਬੰਧੀ ਇਹੋ-ਜਿਹੀ ਮਨੌਤ ਰੱਖਣੀ ਗੁਰਮਤਿ ਸਿਧਾਂਤਾਂ ਦੇ ਬਿਲਕੁਲ ਉਲਟ ਹੈ, ਕਿਉਂਕਿ ਗੁਰਮਤਿ ਅਨੁਸਾਰ, "ਪਰਮਾਤਮਾ ਦਾ ਨਾ ਤਾਂ ਕੋਈ ਰੰਗ-ਰੂਪ ਹੈ, ਨਾ ਕੋਈ ਚਿਹਨ-ਚਕ੍ਰ ਹੈ ਅਤੇ ਨਾ ਹੀ ਉਹ ਮਾਇਆ ਦੇ ਤਿੰਨ੍ਹਾ-ਗੁਣਾਂ ਦਾ ਗੁਲਾਮ ਹੈ", ਜਿਵੇਂ ਪਾਵਨ ਗੁਰਵਾਕ ਹੈ:

**"ਰੂਪੁ ਨ ਰੇਖ ਨ ਰੰਗੁ ਕਿਛੁ,**
**ਤ੍ਰਿਹੁ ਗੁਣ ਤੇ ਪ੍ਰਭ ਭਿੰਨ॥"**

(੨੮੩)

**"ੴਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥" (ਅੰਗ 1)**

ਬਾਕੀ, ਉਂਜ ਭਾਵੇਂ ਸਾਰੀ ਕੁਦਰਤ ਹੀ ਸੂਰਜ, ਚੰਦ, ਤਾਰੇ, ਧਰਤੀ, ਅਕਾਸ਼, ਪਹਾੜ, ਜੰਗਲ, ਪਉਣ, ਪਾਣੀ ਅਤੇ ਸਮਸਤ ਜੀਅ-ਜੰਤ ਆਦਿਕ "ਸਾਰੇ ਹੀ ਉਸ ਪਰਮਾਤਮਾ ਦਾ ਸਰਗੁਣ-ਸਰੂਪ ਹੈ, ਅਤੇ ਇਹਨਾਂ ਸਾਰਿਆਂ ਅੰਦਰ ਉਸੇ-ਪਰਮਾਤਮਾ ਦੀ ਜੋਤਿ (ਚੇਤਨ-ਸੱਤਾ) ਕੰਮ ਕਰ ਰਹੀ ਹੈ, ਜਿਸ ਤੋਂ ਬਿਨਾਂ ਹਰੇਕ ਸ਼ੈ 'ਬਿਨਾਂ-ਹਰਕਤ 'ਜੜ੍ਹ ਹੋ ਕੇ' ਰਹਿ ਜਾਂਦੀ ਹੈ।" ਜਿਵੇਂ ਗੁਰਬਾਣੀ ਫੁਰਮਾਨ ਹੈ:

**"ਅੰਦਰੁ ਵਿਧਾ ਸਚਿ ਨਾਇ,**
**ਬਾਹਰਿ ਭੀ ਸਚੁ ਡਿਠੋਮਿ॥**
**ਨਾਨਕ ਰਵਿਆ ਹਭ ਥਾਇ,**
**ਵਣਿ ਤ੍ਰਿਣਿ ਤ੍ਰਿਭਵਣਿ ਰੋਮਿ॥"**

(੯੬੬)

**ਦੂਜਾ ਭੁਲੇਖਾ**

ਲੋਕਾਈ ਨੂੰ 'ਪਰਮਾਤਮਾ ਅਤੇ 'ਪੂਰਨ-ਗੁਰੂ' ਸੰਬੰਧੀ, (ਦੋ) ਵੱਖ-ਵੱਖ ਹਸਤੀਆਂ ਹੋਣ ਦਾ ਭੁਲੇਖਾ ਹੈ, ਪ੍ਰੰਤੂ ਗੁਰਬਾਣੀ ਅਨੁਸਾਰ ਇਹ-ਮਨੌਤ ਵੀ ਗੁਰਮਤਿ ਦੇ ਪ੍ਰਤੀਕੂਲ ਹੈ, ਕਿਉਂਕਿ ਗੁਰਬਾਣੀ ਅਨੁਸਾਰ:

"ਪਰਮਾਤਮਾ ਅਤੇ ਗੁਰੂ (ਅਸਲ ਵਿੱਚ) ਇਕੋ ਹਸਤੀ ਦੇ ਦੋ-ਨਾਮ (ਦੋ ਰੂਪ) ਹਨ, ਜਿਹੜੇ 'ਸਾਂਝੇ ਤੌਰ ਤੇ' ਜਗਤ ਦੀ ਕਾਰ ਚਲਾ ਰਹੇ ਹਨ", ਜਿਵੇਂ ਗੁਰਫੁਰਮਾਨ ਹਨ:

**"ਗੁਰੁ ਪਰਮੇਸ਼ਰੁ ਏਕੁ ਹੈ,**
**ਸਭ ਮਹਿ ਰਹਿਆ ਸਮਾਇ॥**
**ਜਿਨ ਕਉ ਪੂਰਬਿ ਲਿਖਿਆ,**
**ਸੋਈ ਨਾਮੁ ਧਿਆਇ॥"**

**"ਗੁਰੁ ਨਾਰਾਇਣੁ ਦਯੁ ਗੁਰੁ,**
**ਗੁਰੁ ਸਚਾ ਸਿਰਜਣਹਾਰੁ॥**
**ਗੁਰਿ ਤੁਠੈ ਸਭ ਕਿਛੁ ਪਾਇਆ,**
**ਜਨ ਨਾਨਕ ਸਦ ਬਲਿਹਾਰ॥"** (੨੧੮)

ਗੁਰਮਤਿ-ਅਨੁਸਾਰ ਅਸਲ-ਗਲ ਤਾਂ ਇਹ ਹੈ, ਕਿ "ਪਰਮਾਤਮਾ (ਆਪ ਹੀ) 'ਗੁਰੂ ਰੂਪ ਵਿੱਚ ਬਾਣੀ ਉਚਾਰ ਕੇ ' (ਆਪਣੇ ਹੁਕਮਾਂ, ਆਪਣੇ ਉਪਦੇਸ਼ਾਂ ਅਤੇ ਆਪਣੀ ਰਜ਼ਾ ਨੂੰ) 'ਗੁਰਸ਼ਬਦ ਦੇ ਰੂਪ ਵਿੱਚ' ਲੋਕਾਈ ਤਕ ਪਹੁੰਚਾਉਂਦਾ ਹੈ," ਜਿਵੇਂ ਪਾਵਨ ਗੁਰਵਾਕ ਹਨ:

**"ਗੁਰੁ ਮਹਿ ਆਪੁ ਸਮੋਇ, ਸਬਦੁ ਵਰਤਾਇਆ॥**
**ਸਚੇ ਹੀ ਪਤੀਆਇ, ਸਚਿ ਸਮਾਇਆ॥ "**

(੧੨੭੯)

ਇਸੀ ਪ੍ਰਕਾਰ:

**"ਹਰਿ ਗੁਰ ਵਿਚਿ ਆਪੁ ਰਖਿਆ,**
**ਹਰਿ ਮੇਲੇ ਗੁਰ ਸਾਬਾਸਿ॥ "** (੯੯੬)

**ਤੀਜਾ ਭੁਲੇਖਾ**

"ਪਰਮਾਤਮਾ ਅਤੇ ਗੁਰੂ ਦੇ 'ਦਰਸ਼ਨਾਂ ਸੰਬੰਧੀ' ਭੁਲੇਖਾ"

"ਜਿਹੜਾ ਮਨੁੱਖ ਪਰਮਾਤਮਾ ਨੂੰ ਚੰਗਾ ਲਗਦਾ ਹੈ (ਭਾਵ ਜਿਸ ਮਨੁੱਖ ਨੂੰ ਪਰਮਾਤਮਾ ਮਿਹਰ ਦੀ ਨਜ਼ਰ ਨਾਲ ਵੇਖਦਾ ਹੈ), ਉਸ ਮਨੁੱਖ ਨੂੰ ਪਰਮਾਤਮਾ 'ਪੂਰਨ ਗੁਰੂ ਨਾਲ ਮਿਲਾ ਦੇ 'ਦਾ ਹੈ', (ਭਾਵ, ਗੁਰੂ ਨਾਲ ਉਸਦਾ ਮਿਲਾਪ ਕਰਾ ਦੇਂਦਾ ਹੈ, ਅਰਥਾਤ, ਉਸ-ਮਨੁੱਖ ਨੂੰ ਗੁਰੂ ਦੀ ਸ਼ਰਨ ਵਿੱਚ ਪਾ ਦੇਂਦਾ ਹੈ)।"

ਉਪਰੰਤ ਗੁਰੂ ਅਜੇਹੇ ਸੁਭਾਗੇ ਮਨੁੱਖ ਨੂੰ "ਗੁਰ ਸ਼ਬਦ ਦੇ ਲੜ ਲਾ ਕੇ (ਆਪਣੇ ਉਪਦੇਸ਼ਾਂ ਰਾਹੀਂ) ਸਹੀ ਜੀਵਨ ਜੁਗਤਿ ਦੀ ਸੋਝੀ ਕਰਾ ਦੇਂਦਾ ਹੈ।"

"ਇਸ ਉਪਰੰਤ ਉਹ ਮਨੁੱਖ ਬਾਕੀ ਦੇ ਸਾਰੇ ਓਟ ਆਸਰਿਆਂ ਨੂੰ ਤਿਆਗ ਕੇ, ਆਪਣੇ ਜੀਵਨ ਨੂੰ (ਅਮਲੀ ਰੂਪ ਵਿੱਚ) ਗੁਰੂ ਦੀ ਸਿਖਿਆ ਅਨੁਸਾਰ ਢਾਲਦਿਆਂ ਹੋਇਆਂ, 'ਸ਼ਬਦ ਦੀ ਕਮਾਈ ਕਰਨ ਵਾਲੇ ਪਾਸੇ ਜੁਟ ਜਾਂਦਾ ਹੈ।"

ਇਸ ਪ੍ਰਕਾਰ, (ਨਿਰੰਤਰ) ਸ਼ਬਦ ਦੀ ਕਮਾਈ ਕਰਦਿਆਂ ਹੋਇਆਂ ਜਦੋਂ ਗੁਰੂ ਨੂੰ ਭਾਸਦਾ ਹੈ, ਕਿ "ਹੁਣ ਉਹ ਮਨੁੱਖ ਆਤਮਕ ਅਡੋਲਤਾ ਵਿੱਚ (ਸਹਜ ਵਿੱਚ) ਵਿਚਰਨ ਦੇ ਕਾਬਲ ਹੋ ਗਿਆ ਹੈ, ਤਾਂ ਗੁਰੂ ਉਸ ਉੱਤੇ ਪ੍ਰਸੰਨ ਹੋ ਕੇ ਉਸ ਦਾ ਮੇਲ ਪਰਮਾਤਮਾ ਨਾਲ ਕਰਾ ਦੇਂਦਾ ਹੈ (ਭਾਵ ਉਸ ਮਨੁੱਖ ਨੂੰ ਹਰਿਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ), ਜਿਸ ਦੀ ਬਰਕਤਿ ਸਦਕਾ ਉਸ ਮਨੁੱਖ ਅੰਦਰ ਵੀ, 'ਪਰਮਾਤਮਾ ਵਾਲੇ ਗੁਣ ਉਪਜ ਜਾਂਦੇ ਹਨ", ਇਸ ਪ੍ਰਕਾਰ ਸਪੱਸ਼ਟ ਹੋਇਆ ਕਿ:

ਜਦੋਂ ਵੀ ਕਿਸੇ ਜੀਵ ਨੂੰ ਪਰਮਾਤਮਾ ਦੇ ਦਰਸ਼ਨ ਹੋਣੇ ਹਨ, ਉਹ "ਗੁਰ ਸ਼ਬਦ ਦੀ ਵਿਚਾਰ ਦੁਆਰਾ (ਅਮਲੀ ਰੂਪ ਵਿੱਚ) 'ਸ਼ਬਦ ਦੀ ਕਮਾਈ ਕਰਨ ਨਾਲ ਹੀ' ਹੋਣੇ ਹਨ", ਜਿਵੇਂ ਗੁਰਫੁਰਮਾਨ ਹਨ:

**"ਸਬਦੇ ਅਕਥੁ ਕਥੇ ਸਾਲਾਹੇ॥**
**ਮੇਰੇ ਪ੍ਰਭ ਸਾਚੇ ਵੇਪਰਵਾਹੇ॥**
**ਆਪੇ ਗੁਣਦਾਤਾ ਸਬਦਿ ਮਿਲਾਏ,**
**ਸਬਦੈ ਕਾ ਰਸੁ ਤਾਹਾ ਹੈ॥ "** (੧੦੫੭)
**"ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ॥**
**ਗੁਰਬਾਣੀ ਹਰਿ ਅਲਖੁ ਲਖਾਇਆ॥ "** (੩੬੬)

ਜੇ ਅਜੇ ਵੀ ਕਿਸੇ ਵੀਰ ਦੇ ਮਨ ਵਿੱਚ ਇਸ ਸੰਬੰਧੀ ਕੋਈ ਸ਼ੰਕਾ ਰਹਿ ਗਈ ਹੋਵੇ, ਤਾਂ ਉਹ ਹੇਠਾਂ ਦਿੱਤੇ ਹੋਏ ਗੁਰਵਾਕਾਂ ਨੂੰ (ਅਰਥਬੋਧ ਦੁਆਰਾ) ਵਿਚਾਰ ਕੇ ਦੂਰ ਕਰ ਲਵੇ:

**"ਤੂੰ ਗੁਣਦਾਤਾ ਨਿਧਾਨੁ ਹਹਿ,**
**ਅਸੀ ਅਵਗਣਿਆਰ॥**
**ਜਿਸੁ ਬਖਸੇ ਸੋ ਪਾਇਸੀ,**
**'ਗੁਰ ਸਬਦੀ ਵੀਚਾਰੁ'।** (੧੨੮੪)
**"ਬਿਨੁ ਸਬਦੈ ਤੁਧੁਨੋ ਕੋਈ ਨ ਜਾਣੀ॥**
**ਤੁਧੁ ਆਪੇ ਕਥੀ ਅਕਥ ਕਹਾਣੀ॥**
**ਆਪੇ ਸਬਦੁ ਸਦਾ ਗੁਰੁ ਦਾਤਾ,**
**ਹਰਿ ਨਾਮੁ ਜਪਿ ਸੰਬਾਹਾ ਹੇ॥ "** (੧੦੫੬)

ਸੋ ਭਾਵ ਇਹ ਹੋਇਆ ਕਿ:

"ਗੁਰੂ ਦੇ ਸ਼ਬਦ ਤੋਂ ਬਿਨਾਂ, ਕੋਈ ਵੀ ਮਨੁੱਖ ਤੇਰੇ ਨਾਲ ਆਪਣੀ ਸਾਂਝ ਨਹੀਂ ਪਾ ਸਕਦਾ (ਭਾਵ ਤੇਰੇ ਦਰਸ਼ਨ ਨਹੀਂ ਕਰ ਸਕਦਾ), ਕਿਉਂਕਿ:

"ਗੁਰਸਬਦ ਦੀ ਰਾਹੀਂ ਹੀ ਤੂੰ ਆਪਣੇ ਅਕੱਥ-ਰੂਪ ਦਾ ਬਿਆਨ ਕਰਦਾ ਹੈ। ਤੂੰ ਆਪ ਹੀ 'ਗੁਰੂ ਰੂਪ ਹੋ ਕੇ', ਸਦਾ ਤੋਂ ਸ਼ਬਦ ਦੀ ਦਾਤਿ ਦੇਂਦਾ ਆਇਆ ਹੈ, ਤੇ 'ਗੁਰੂ ਰੂਪ ਹੋ ਕੇ ਤੂੰ ਆਪ ਹੀ ਨਾਮ ਜਪ ਕੇ, ਅਗੋਂ ਜੀਵਾਂ ਨੂੰ ਭੀ ਇਹ-ਦਾਤਿ ਵੰਡਦਾ ਆਇਆ ਹੈਂ।"

ਇਸ ਗੁਰਬਾਣੀ-ਵਿਚਾਰ ਤੋਂ ਗੁਰਮਤਿ ਦੀਆਂ ਹੇ

ਤਾਂ ਦਿੱਤੀਆਂ ਹੋਈਆਂ ਅਟੱਲ ਸਚਾਈਆਂ ਸਪੱਸ਼ਟ ਹੋ ਗਈਆਂ:

"ਪਰਮਾਤਮਾ ਅਤੇ ਗੁਰੂ (ਪਰਮੇਸ਼ਰ-ਗੁਰੂ) ਕੋਈ ਦੋ ਹਸਤੀਆਂ ਨਹੀਂ, ਬਲਕਿ ਇਕੋ ਹਸਤੀ ਦੇ ਦੋ ਰੂਪ ਹਨ, ਜੋ ਜਗਤ ਦੀ ਕਾਰ ਚਲਾ ਰਹੇ ਹਨ।"

"ਜਿਹੜਾ ਮਨੁੱਖ ਪਰਮਾਤਮਾ ਨੂੰ ਚੰਗਾ ਲਗਦਾ ਹੈ, ਉਹ ਮਨੁੱਖ ਗੁਰੂ ਨੂੰ ਵੀ ਚੰਗਾ ਲਗਦਾ ਹੈ।"

"ਜਿਹੜਾ ਮਨੁੱਖ ਗੁਰੂ ਨੂੰ ਚੰਗਾ ਲਗਦਾ ਹੈ, ਉਹ ਮਨੁੱਖ ਪਰਮਾਤਮਾ ਨੂੰ ਵੀ ਚੰਗਾ ਲਗਦਾ ਹੈ।

"ਪਰਮੇਸ਼ਰ ਅਤੇ ਗੁਰੂ ਦੀ ਕਿਰਪਾ ਦ੍ਰਿਸ਼ਟੀ ਤੋਂ ਬਿਨਾਂ, ਮਨੁੱਖ ਨੂੰ ਹਰਿਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ।"

ਜਦੋਂ ਵੀ ਕਿਸੇ ਸੁਭਾਗੇ ਜੀਵ ਨੂੰ ਪਰਮੇਸ਼ਰ ਗੁਰੂ ਦੇ ਦਰਸ਼ਨ ਹੋਣੇ ਹਨ (ਭਾਵ, ਹਰਿਨਾਮ ਦੀ ਪ੍ਰਾਪਤੀ ਹੋਣੀ ਹੈ), ਉਹ ਅਮਲੀ ਰੂਪ ਵਿੱਚ ਸ਼ਬਦ ਦੀ ਕਮਾਈ ਕਰਨ ਨਾਲ ਹੀ ਹੋਣੀ ਹੈ।"

**ਪ੍ਰੰਤੂ ਮੂਰਖ-ਅਗਿਆਨੀ ਮਨੁੱਖ ਦੀ ਕਰਨੀ ਵੇਖੋ ! "ਇਹ ਆਪਣੇ ਮੂਲ (ਅਸਲੇ, ਪਰਮਾਤਮਾ) ਨੂੰ ਵਿਸਾਰ ਕੇ , ਉਸ ਦੀ ਸਿਰਜੀ ਹੋਈ ਰਚਨਾਂ ਨਾਲ ਹੀ ਜੁੜਿਆ ਰਹਿੰਦਾ ਹੈ, ਪਰਾਏ ਧਨ ਅਤੇ ਪਰਾਏ ਰੂਪ ਨੂੰ ਤੱਕਦਾ ਵਿਕਾਰਾਂ ਵਿੱਚ ਹੀ ਫਸਿਆ ਰਹਿੰਦਾ**

"ਇਹ ਤਾਂ ਜਦੋਂ ਮਨੁੱਖਾ-ਜਨਮ ਵਿੱਚ ਆ ਕੇ ਜੀਵ ਗੁਰੂ ਦੀ ਸੰਗਤਿ ਵਿੱਚ ਅੱਪੜਦਾ ਹੈ, ਤਾਂ ਉਹ ਪਰਮਾਤਮਾ ਦੇ ਦਰ ਤੇ ਆ ਕੇ ਉਸ ਦਾ ਦਰਸ਼ਨ ਕਰ ਲੈਂਦਾ ਹੈ।" ਜਿਹੜਾ ਮਨੁੱਖ ਗੁਰੂ ਨੂੰ ਮਿਲ ਪੈਂਦਾ ਹੈ (ਭਾਵ, ਗੁਰੂ ਦੀ ਸ਼ਰਨ ਵਿੱਚ ਆ ਜਾਂਦਾ ਹੈ), ਉਹ ਮੁੜਕੇ ਜਨਮ-ਮਰਨ ਦੇ ਗੇੜ ਵਿੱਚ ਭਟਕਣੋਂ ਹੱਟ ਜਾਂਦਾ ਹੈ, ਜਿਵੇਂ ਗੁਰਵਾਕ ਹੈ:

**"ਕਿਰਤਨਿ ਜੁਰੀਆ, ਬਹੁ ਬਿਧਿ ਫਿਰੀਆ,**
**ਪਰ ਕਉ ਹਿਰੀਆ॥**
**ਬਿਖਨਾ ਘਿਰੀਆ॥ ਅਬ ਸਾਧੂ ਸੰਗਿ ਪਰੀਆ॥**
**ਹਰਿ ਦੁਆਰੈ ਖਰੀਆ॥ ਦਰਸਨੁ ਕਰੀਆ॥**
**ਨਾਨਕ ਗੁਰ ਮਿਰੀਆ॥ ਬਹੁਰਿ ਨ ਫਿਰੀਆ॥"**
(੭੪੬)

('ਕਿਰਤਨਿ' ਕੀਤੇ ਹੋਏ ਦੇ ਮੋਹ ਵਿੱਚ, ਸੰਸਾਰ ਦੇ ਮੋਹ ਵਿੱਚ 'ਹਿਰੀਆ' ਭੱਟਦਾ ਹੈ। 'ਬਿਖਨਾ' ਵਿਸ਼ਿਆਂ ਨਾਲ)

ਹੁਣ (ਵਿਸ਼ੇ ਨਾਲ ਸੰਬੰਧਿਤ) ਕੁਝ ਮੁੱਖ-ਗਲਾਂ ਦੀ, ਥੋੜੇ ਵਿਸਥਾਰ ਸਹਿਤ ਗੁਰਬਾਣੀ ਅਧਾਰਿਤ ਵਿਚਾਰ ਕਰਦੇ ਹਾਂ, ਜਿਵੇਂ:

"ਗੁਰ-ਪਰਮੇਸ਼ਰ ਦੀ ਸ਼ਰਨ ਆਏ ਬਿਨਾਂ, ਪਰਮਾਤਮਾ ਦੇ ਦਰਸ਼ਨ ਨਹੀਂ ਹੋ ਸਕਦੇ"।

"ਗੁਰ-ਪਰਮੇਸ਼ਰ ਦੀ ਸ਼ਰਨ ਵਿੱਚ ਕਿਸ ਪ੍ਰਕਾਰ ਦੇ ਮਨੁੱਖ ਆਉਂਦੇ ਹਨ?"

"ਗੁਰੂ, ਮਨੁੱਖ ਨੂੰ ਕਿਸ ਪ੍ਰਕਾਰ ਪਰਮਾਤਮਾ ਦੇ ਦਰਸ਼ਨ ਕਰਾਂਦਾ ਹੈ?"

"ਗੁਰ-ਪਰਮੇਸ਼ਰ ਦੇ ਦਰਸ਼ਨ ਕਰ ਲੈਣ ਵਾਲਿਆਂ ਨੂੰ ਲਾਭ ਕੀ ਹੁੰਦਾ ਹੈ?"

"ਗੁਰ-ਪਰਮੇਸ਼ਰ ਦਾ ਦਰਸ਼ਨ ਕਰ ਲੈਣ ਵਾਲਿਆਂ ਦੀ ਨਿਤ-ਕਰਨੀ ਵਿੱਚ, ਕੀ ਕੀ ਤਬਦੀਲੀਆਂ ਆ ਜਾਂਦੀਆਂ ਹਨ?"

"ਗੁਰ-ਪਰਮੇਸ਼ਰ ਦੀ ਸ਼ਰਨ ਆਏ ਬਿਨਾਂ, ਪਰਮਾਤਮਾ ਦੇ ਦਰਸ਼ਨ ਹੋ ਹੀ ਨਹੀਂ ਸਕਦੇ।"

ਇਸ ਗੱਲ ਦੀ ਪੁਸ਼ਟੀ ਹੇਠਾਂ ਦਿੱਤੇ ਹੋਏ ਪਾਵਨ ਗੁਰਫੁਰਮਾਨਾਂ ਤੋਂ ਹੋ ਜਾਂਦੀ ਹੈ:

**"ਆਪੇ ਸਚਾ ਹੈ ਸੁਖਦਾਤਾ॥**
**ਪੂਰੇ ਗੁਰ ਕੈ ਸਬਦਿ ਪਛਾਤਾ॥**
**ਨਾਨਕ ਨਾਮੁ ਸਲਾਹੇ ਸਾਚਾ,**
**ਪੂਰੇ ਭਾਗਿ ਕੋ ਪਾਇਦਾ॥"** (੧੦੬੫)

ਅਰਥਾਤ, ਸਦਾ ਕਾਇਮ ਰਹਿਣ ਵਾਲਾ (ਸਚਾ)-ਪਰਮਾਤਮਾ ਆਪ ਹੀ ਸਾਰੇ ਸੁਖ ਦੇਣਾ ਵਾਲਾ ਹੈ। "ਪੂਰੇ ਗੁਰੂ ਦੇ ਸ਼ਬਦ ਵਿਚ ਜੁੜ ਕੇ, ਉਸ ਨਾਲ ਸਾਂਝ ਪਾਈ ਜਾ ਸਕਦੀ ਹੈ (ਭਾਵ ਉਸਦੇ ਦਰਸ਼ਨ ਕੀਤੇ ਜਾ ਸਕਦੇ ਹਨ)", ਪਰ ਪੂਰੀ ਕਿਸਮਤ ਨਾਲ ਹੀ ਮਨੁੱਖ ਇਹ ਦਾਤਿ ਪ੍ਰਾਪਤ ਕਰ ਸਕਦਾ ਹੈ।"

**"ਕੂੜੀ ਬਾਣੀ ਹਰਿ ਪਾਇਆ,**
**ਗੁਰ ਸਬਦੀ ਬੀਚਾਰਿ॥**
**ਆਪੁ ਗਇਆ ਦੁਖੁ ਕਟਿਆ,**
**ਹਰਿ ਵਰੁ ਪਾਇਆ ਨਾਰਿ॥"** (੯੩੬)

(ਰੁੜੀ-ਬਾਣੀ, ਸੁੰਦਰ-ਬਾਣੀ, ਨਾਰਿ-ਜੀਵ-ਇਸਤ੍ਰੀ)

ਅਰਥਾਤ, "ਜਿਸ ਕਿਸੇ ਨੂੰ ਵੀ ਪਰਮਾਤਮਾ ਮਿਲਿਆ ਹੈ, ਉਹ ਸਤਿਗੁਰੂ ਦੀ ਸੁੰਦਰ ਬਾਣੀ ਦੀ ਰਾਹੀਂ ਹੀ ਮਿਲਿਆ ਹੈ।" ਗੁਰਸ਼ਬਦ ਦੀ ਰਾਹੀਂ ਜਿਸ ਮਨੁੱਖ ਦਾ ਆਪਾ-ਭਾਵ ਦੂਰ ਹੋਇਆ ਹੈ, ਉਸ ਦਾ ਹਉਮੈ ਦਾ ਦੁੱਖ ਕਟਿਆ ਗਿਆ ਹੈ, ਉਸ ਜੀਵ-ਇਸਤ੍ਰੀ ਨੇ ਪ੍ਰਭੂ ਖਸਮ ਨੂੰ ਲੱਭ ਲਿਆ ਹੈ (ਭਾਵ ਪ੍ਰਭੂ ਦਾ ਦਰਸ਼ਨ ਕਰ ਲਿਆ ਹੈ)।

ਇਸੇ ਪ੍ਰਕਾਰ ਹੋਰ ਗੁਰਵਾਕ ਹੈ:

**"ਹਮਾਰੀ ਪਿਆਰੀ ਅੰਮ੍ਰਿਤ ਧਾਰੀ,**
**ਗੁਰਿ ਨਿਮਖ ਨ ਮਨ ਤੇ ਟਾਰੀ ਰੇ॥ ਰਹਾਉ॥**
**ਦਰਸਨ ਪਰਸਨ ਸਰਸਨ ਹਰਸਨ॥**
**ਰੰਗ ਰੰਗੀ ਕਰਤਾਰੀ ਰੇ॥"** (੪੦੪)

ਭਾਵ ਇਹ, ਕਿ "ਗੁਰੂ ਦੀ ਇਹ ਬਾਣੀ ਹੀ ਹੈ, ਜਿਹੜੀ ਆਤਮਕ-ਜੀਵਨ ਦੇਣ ਵਾਲੇ ਨਾਮ-ਜਲ ਦੀ ਧਾਰ ਨੂੰ (ਅੰਮ੍ਰਿਤ ਦੀ ਧਾਰ ਨੂੰ) ਮੇਰੇ ਅੰਦਰ ਨਿਰੰਤਰ ਜਾਰੀ ਰੱਖਦੀ ਹੈ" ਇਹ ਗੁਰਬਾਣੀ ਕਰਤਾਰ ਦੇ ਰੰਗ ਵਿੱਚ ਰੰਗਣ ਵਾਲੀ ਹੈ, ਤੇ "ਇਸ ਬਾਣੀ ਦੀ ਬਰਕਤਿ ਨਾਲ ਹੀ ਮਨੁੱਖ ਨੂੰ ਪਰਮਾਤਮਾ ਦਾ ਦਰਸ਼ਨ ਹੁੰਦਾ ਹੈ," ਕਰਤਾਰ ਦੇ ਚਰਨਾਂ ਦੀ ਛੋਹ ਪ੍ਰਾਪਤ ਹੁੰਦੀ ਹੈ, ਜਿਸ ਦੀ ਬਰਕਤਿ ਨਾਲ ਮਨ ਵਿੱਚ ਅਨੰਦ ਤੇ ਖਿੜਾਉ ਪੈਦਾ ਹੁੰਦਾ ਹੈ।

"ਗੁਰ-ਪਰਮੇਸ਼ਰ ਦੀ ਸ਼ਰਨ ਵਿੱਚ ਕਿਸ ਪ੍ਰਕਾਰ ਦੇ ਮਨੁੱਖ ਆਉਂਦੇ ਹਨ?

ਤੀਜੇ ਗੁਰਦੇਵ ਜੀ ਦੇ ਪਾਵਨ ਬਚਨ ਹਨ:

**"ਬਿਨੁ ਭਾਗਾ ਗੁਰੁ ਸੇਵਿਆ ਨਾ ਜਾਇ॥**
**ਮਨਮੁਖ ਭੂਲੇ ਮੁਏ ਬਿਲਲਾਇ**
**ਜਿਨ ਕਉ ਨਦਰਿ ਹੋਵੈ ਗੁਰ ਕੇਰੀ,**
**ਹਰਿ ਜੀਉ ਆਪਿ ਮਿਲਾਇਦਾ॥"** (੧੦੬੫)

ਅਰਥਾਤ, "ਕਿਸਮਤ ਤੋਂ ਬਿਨਾਂ ਗੁਰੂ ਦੀ ਸ਼ਰਨ ਵੀ ਨਹੀਂ ਪਿਆ ਜਾ ਸਕਦਾ", ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਕੁਰਾਹੇ ਪਏ ਰਹਿੰਦੇ ਹਨ, ਬੜੇ ਦੁੱਖੀ ਹੋ ਹੋ ਕੇ ਆਤਮਕ-ਮੌਤ ਸਹੇੜੀ ਰਖਦੇ ਹਨ। ਇਹ ਤਾਂ ਜਿਨ੍ਹਾਂ ਮਨੁੱਖਾਂ ਉੱਤੇ ਗੁਰੂ ਦੀ ਮਿਹਰ ਹੁੰਦੀ ਹੈ, ਉਨ੍ਹਾਂ ਨੂੰ ਪਰਮਾਤਮਾ ਆਪਣੇ ਚਰਨਾਂ ਵਿੱਚ ਜੋੜ ਲੈਂਦਾ ਹੈ।

ਚੌਥੇ ਗੁਰਦੇਵ ਜੀ ਦਾ ਫ਼ੁਰਮਾਨ ਹੈ:

**"ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ**
**ਗੁਰ ਸਤਿਗੁਰ ਚਰਨ ਉਰ ਧਾਰਿਆ।**
**ਸਭੁ ਦਾਲਦੁ ਦੂਖ ਭੰਜ ਪ੍ਰਭੁ ਪਾਇਆ,**
**ਜਨ ਨਾਨਕ ਨਾਮਿ ਉਧਰਿਆ॥"**

(੧੨੯੪)

ਅਰਥਾਤ, ਜਿਸ ਮਨੁੱਖ ਦੇ ਮੱਥੇ ਉੱਤੇ ਠਾਕੁਰ-ਪ੍ਰਭੂ ਨੇ, "ਧੁਰ-ਦਰਗਾਹ ਤੋਂ ਹੀ ਗੁਰ ਮਿਲਾਪ ਦਾ ਲੇਖ ਲਿਖ ਦਿੱਤਾ ਹੈ" ਉਸ ਮਨੁੱਖ ਨੇ ਹੀ ਗੁਰੂ ਦੇ ਚਰਨ ਆਪਣੇ ਹਿਰਦੇ ਵਿੱਚ ਵਸਾ ਲਏ (ਦ੍ਰਿੜ ਕਰ ਲਏ), ਉਸ ਮਨੁੱਖ ਨੇ ਉਸ ਪਰਮਾਤਮਾ ਨੂੰ ਲੱਭ ਲਿਆ (ਦਰਸ਼ਨ ਕਰ ਲਏ), ਜਿਹੜਾ ਪਰਮਾਤਮਾ ਗਰੀਬੀ ਤੇ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ।

ਇਸੀ ਪ੍ਰਕਾਰ ਪੰਜਵੇਂ-ਗੁਰਦੇਵ ਜੀ ਦੇ ਬਚਨ ਹਨ:

**"ਗੁਰ ਸੇਵਾ ਤੇ ਨਾਮੇ ਲਾਗਾ॥**
**ਤਿਸ ਕਉ ਮਿਲਿਆ, ਜਿਸੁ ਮਸਤਕਿ ਭਾਗਾ॥**
**ਤਿਸਕੈ ਹਿਰਦੈ ਰਵਿਆ ਸੋਇ॥**
**ਮਨੁ ਤਨੁ ਸੀਤਲੁ ਨਿਹਚਲੁ ਹੋਇ॥"** (236)

ਅਰਥਾਤ, ਕੇਵਲ ਉਹੀ ਮਨੁੱਖ ਪਰਮਾਤਮਾ ਦੇ ਨਾਮ ਵਿਚ ਜੁੜਦਾ ਹੈ, ਜਿਹੜਾ ਗੁਰੂ ਦੀ ਸ਼ਰਨ ਪੈਂਦਾ ਹੈ, "ਪਰ ਗੁਰੂ ਵੀ ਉਸੇ-ਮਨੁੱਖ ਨੂੰ ਮਿਲਦਾ ਹੈ, ਜਿਸਦੇ ਮੱਥੇ ਉੱਤੇ ਭਾਗ ਜਾਗ ਪੈਣ।" ਫਿਰ ਐਸੇ ਮਨੁੱਖ ਦੇ ਹਿਰਦੇ ਵਿੱਚ ਪਰਮਾਤਮਾ ਆ ਵਸਦਾ ਹੈ, ਤੇ ਉਸਦਾ ਮਨ ਤੇ ਹਿਰਦਾ ਠੰਢਾ-ਠਾਰ ਹੋ ਜਾਂਦਾ ਹੈ (ਭਾਵ, ਸਰੀਰ ਵਿਕਾਰ-ਰਹਿਤ ਹੋ ਜਾਂਦਾ ਹੈ)।

"ਗੁਰੂ ਮਨੁੱਖ ਨੂੰ, ਕਿਸ ਪ੍ਰਕਾਰ ਪਰਮਾਤਮਾ ਦੇ ਦਰਸ਼ਨ ਕਰਾਂਦਾ ਹੈ?"

ਉੱਤਰ ਇਸ ਪ੍ਰਕਾਰ ਹੈ:

**"ਗੁਰਿ ਪੂਰੇ ਹਰਿ ਨਾਮੁ ਦਿੜਾਇਆ,**
**ਤਿਨਿ ਵਿਚਹੁ ਭਰਮੁ ਚੁਕਾਇਆ॥**
**ਰਾਮ ਨਾਮੁ ਹਰਿ ਕੀਰਤਿ ਗਾਈ,**
**ਕਰਿ ਚਾਨਣੁ ਮਗੁ ਦਿਖਾਇਆ॥**
**ਹਉਮੈ ਮਾਰਿ ਏਕ ਲਿਵ ਲਾਗੀ,**
**ਅੰਤਰਿ ਨਾਮੁ ਵਸਾਇਆ।"** (86)

ਦ੍ਰਿੜ ਕਰ ਦਿੱਤਾ ਉਨ੍ਹਾਂ ਨੇ ਆਪਣੇ ਅੰਦਿਰੋਂ ਭਟਕਣਾ ਦੂਰ ਕਰ ਲਈ। ਉਹ ਹਰੀ-ਨਾਮ ਦੀ ਉਪਮਾ (ਕੀਰਤੀ) ਕਰਦੇ ਰਹਿੰਦੇ ਹਨ, ਤੇ 'ਪ੍ਰਭੂ ਦੀ ਇਸ ਸਿਫਤ-ਸਲਾਹ ਨੂੰ ਚਾਨਣ ਬਣਾ ਕੇ', ਆਤਮਕ ਜੀਵਨ ਦਾ ਸਿੱਧਾ ਰਸਤਾ ਉਨ੍ਹਾਂ ਨੂੰ ਦਿੱਸ ਪੈਂਦਾ ਹੈ। ਉਹ ਅਹੰਕਾਰ ਛੱਡ ਕੇ ਇਕ ਪ੍ਰਭੂ ਨਾਲ ਨਿਹੁੰ ਲਾ ਕੇ, ਹਿਰਦੇ ਵਿੱਚ ਨਾਮ ਵਸਾ ਲੈਂਦੇ ਹਨ।

ਪੰਜਵੇਂ-ਗੁਰਦੇਵ ਜੀ ਦਾ ਫੁਰਮਾਨ ਹੈ:

**"ਦਰਸ਼ਨ ਭੇਟਤ ਪਾਪ ਸਭ ਨਾਸਹਿ,**
**ਹਰਿ ਸਿਉ ਦੇਇ ਮਿਲਾਈ॥**
**ਮੇਰਾ ਗੁਰੁ-ਪਰਮੇਸਰੁ ਸੁਖਦਾਈ॥**
**ਪਾਰਬ੍ਰਹਮ ਕਾ ਨਾਮੁ ਦ੍ਰਿੜਾਏ,**
**ਅੰਤੇ ਹੋਇ ਸਖਾਈ॥ ਰਹਾਉ॥**
**ਸਗਲ ਦੂਖ ਕਾ ਡੇਰਾ ਭੰਨਾ,**
**ਸੰਤ ਧੂਰਿ ਮੁਖਿ ਲਾਈ॥"** (915)

*(ਅਰਥ ਸਪਸ਼ਟ ਹਨ)*

"ਗੁਰ-ਪਰਮੇਸ਼ਰ ਦਾ ਦਰਸ਼ਨ ਕਰ ਲੈਣ ਵਾਲਿਆਂ ਨੂੰ ਲਾਭ ਕੀ ਹੁੰਦਾ ਹੈ?"

ਇਸਦਾ ਉੱਤਰ ਪੰਜਵੇਂ ਪਾਤਸ਼ਾਹ ਜੀ ਦੇ ਇਨ੍ਹਾਂ ਗੁਰ ਫੁਰਮਾਨਾਂ ਤੋਂ ਉਜਾਗਰ ਹੋ ਰਿਹਾ ਹੈ:

**"ਅਨਦਿਨੁ ਜਪਉ ਗੁਰੂ ਗੁਰ ਨਾਮ॥**
**ਤਾ ਤੇ ਸਿਧਿ ਭਏ ਸਗਲ ਕਾਮ॥**
**ਦਰਸਨ ਦੇਖਿ ਸੀਤਲੁ ਮਨ ਭਏ॥**
**ਜਨਮ ਜਨਮ ਕੇ ਕਿਲਬਿਖ ਗਏ॥** (202)

ਅਰਥਾਤ, ਮੈਂ ਤਾਂ ਹਰ ਵੇਲੇ ਗੁਰੂ ਦਾ ਨਾਮ ਚੇਤੇ ਰਖਦਾ ਹਾਂ, ਕਿਉਂਕਿ ਗੁਰੂ ਦੀ ਮਿਹਰ ਨਾਲ ਹੀ ਪਰਮਾਤਮਾ ਦਾ ਸਿਮਰਨ ਪ੍ਰਾਪਤ ਹੁੰਦਾ ਹੈ, ਤੇ ਇਸ ਸਿਮਰਨ ਦੀ ਬਰਕਤਿ ਨਾਲ ਸਾਰੇ ਕੰਮਾਂ ਵਿੱਚ ਸਫਲਤਾ ਪ੍ਰਾਪਤ ਹੁੰਦੀ ਹੈ।

"ਗੁਰੂ ਦੀ ਰਾਹੀਂ, ਹਰ ਥਾਂ ਪਰਮਾਤਮਾ ਦੇ ਦਰਸ਼ਨ ਕਰਨ ਵਾਲੇ ਜੀਵ ਠੰਢੇ-ਠਾਰ ਮਨ ਵਾਲੇ ਹੋ ਜਾਂਦੇ ਹਨ, ਤੇ ਉਨ੍ਹਾਂ ਦੇ ਅਨੇਕਾਂ, ਪੂਰਬਲੇ ਜਨਮਾਂ ਦਾ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।"

**"ਸੰਤ ਕ੍ਰਿਪਾ ਤੇ ਹਿਰਦੈ ਵਾਸੈ,**
**ਦੂਜਾ ਭਾਉ ਮਿਟਾਵਨਾ॥**
**ਭਗਤ ਦਇਆ ਤੇ ਬੁਧਿ ਪਰਗਾਸੈ,**
**ਦੁਰਮਤਿ ਦੂਖ ਤਜਾਵਨਾ।**
**ਦਰਸਨੁ ਭੇਟਤ ਹੋਤ ਪੁਨੀਤਾ,**
**ਪੁਨਰਪਿ ਗਰਭਿ ਨ ਪਾਵਨਾ॥"** (1018)

('ਸੰਤ ਕ੍ਰਿਪਾ ਤੇ' - ਗੁਰੂ ਦੀ ਕਿਰਪਾ ਨਾਲ)

ਗੁਰੂ ਕਿਰਪਾ ਨਾਲ ਪਰਮਾਤਮਾ ਹਿਰਦੇ ਵਿੱਚ ਆ ਵਸਦਾ ਹੈ, ਤੇ ਮਾਇਆ ਦਾ ਮੋਹ ਦੂਰ ਕੀਤਾ ਜਾ ਸਕਦਾ ਹੈ। ਪ੍ਰਭੂ ਦੇ ਭਗਤ ਦੀ ਕਿਰਪਾ ਨਾਲ ਬੁੱਧੀ ਵਿੱਚ ਆਤਮਕ ਜੀਵਨ ਦਾ ਚਾਨਣ ਹੋ ਜਾਂਦਾ ਹੈ, ਖੋਟੀ ਮਤਿ ਦੇ ਸਾਰੇ ਵਿਕਾਰ ਤਿਆਗੇ ਜਾਂਦੇ ਹਨ। ਗੁਰੂ ਦਾ ਦਰਸ਼ਨ ਕਰਦਿਆਂ ਜੀਵਨ ਪਵਿੱਤਰ ਹੋ ਜਾਂਦਾ ਹੈ ਤੇ ਮੁੜ-ਮੁੜ ਜੂਨਾਂ ਦੇ ਗੇੜ ਵਿੱਚ ਨਹੀਂ ਪਈਦਾ॥

ਗੁਰਬਾਣੀ ਦੇ ਪਾਵਨ ਬਚਨ ਹਨ:

**"ਅਬ ਮੋਰੋ ਪੰਚਾ ਤੇ ਸੰਗੁ ਤੂਟਾ॥**
**ਦਰਸਨੁ ਦੇਖਿ ਭਏ ਮਨਿ ਆਨਦ,**
**ਗੁਰ ਕਿਰਪਾ ਤੇ ਛੂਟਾ॥ ਰਹਾਉ॥**
**ਬਿਖਮ ਥਾਨ ਬਹੁਤ ਬਹੁ ਧਰੀਆ,**
**ਅਨਿਕ ਰਾਖ ਸੂਰੂਟਾ॥**
**ਬਿਖਮ ਗਾਰੁ ਕਰੁ ਪਹੁੰਚੈ ਨਾਹੀ,**
**ਸੰਤ ਸਾਨਥ ਭਏ ਲੂਟਾ॥"** (1210)

('ਬਿਖਮ'-ਔਖੀ॥ 'ਗਾਰ'-ਖਾਈ॥)

ਹੇ ਭਾਈ ! ਗੁਰੂ ਦੀ ਮਿਹਰ ਨਾਲ ਮੈਂ ਕਾਮਾਦਿਕ ਪੰਜਾਂ ਵਿਕਾਰਾਂ ਦੀ ਮਾਰ ਤੋਂ ਛੁੱਟ ਗਿਆ ਹਾਂ। ਮੇਰੇ ਅੰਦਰ ਨਾਮ-ਖਜ਼ਾਨਾ ਲੁੱਕਿਆ ਪਿਆ ਸੀ, ਗੁਰੂ ਦੀ ਰਾਹੀਂ ਉਸ ਖਜਾਨੇ ਦੇ ਦਰਸ਼ਨ ਕਰਕੇ ਮੇਰੇ ਮਨ ਵਿੱਚ ਖੁਸ਼ੀਆਂ ਬਣ ਗਈਆਂ ਹਨ।

ਜਿਥੇ ਇਹ ਨਾਮ ਖਜ਼ਾਨਾ ਪਿਆ ਸੀ, ਉਥੇ ਅੱਪੜਨਾ ਬੜਾ ਔਖਾ ਸੀ, ਕਿਉਂਕਿ 'ਵਿਕਾਰ ਆਦਿਕ ਅਨੇਕਾਂ ਸੂਰਮੇ' ਇਸਦੇ ਰਾਹ ਵਿੱਚ ਉਸ ਖਜ਼ਾਨੇ, ਦੇ ਰਾਖੇ ਬਣੇ ਪਏ ਸਨ। ਖਜ਼ਾਨੇ ਦੇ ਦੁਆਲੇ 'ਮਾਇਆ ਦੇ ਮੋਹ ਦੀ ਬੜੀ ਔਖੀ ਖਾਈ' ਬਣੀ ਹੋਈ ਸੀ। ਪਰ ਜਦੋਂ ਸੰਤ ਜਨ ਮੇਰੇ ਸਾਥੀ ਬਣ ਗਏ ਤਾਂ ਉਸ ਖਜ਼ਾਨੇ ਨੂੰ ਅਸੀਂ ਲੁੱਟ ਲਿਆ॥

"ਗੁਰ ਪਰਮੇਸ਼ਰ ਦੇ 'ਦਰਸ਼ਨ ਨਾਂਹ ਕਰਨ ਵਾਲਿਆਂ'

ਦਾ ਹਸ਼ਰ ਕੀ ਹੁੰਦਾ ਹੈ?

ਚੌਥੇ ਗੁਰਦੇਵ ਜੀ ਦਾ ਫੁਰਮਾਨ ਹੈ:

**"ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ,**
**ਤੇ ਭਾਗਹੀਣ ਜਮਿ ਮਾਰੇ॥**
**ਸੇ ਕੂਕਰ ਸੂਕਰ ਗਰਧਬ ਪਵਹਿ ਗਰਭ ਜੋਨੀ,**
**ਦਯਿ ਮਾਰੇ ਮਹਾ ਹਤਿਆਰੇ॥"** (493)

ਅਰਥਾਤ, ਜਿਨਾਂ, ਮਨੁੱਖਾਂ ਨੇ ਕਦੇ ਗੁਰੂ ਦਾ ਦਰਸ਼ਨ ਨਹੀਂ ਕੀਤਾ, ਉਹ ਆਪਣੀ ਕਿਸਮਤ ਹਾਰ ਬੈਠਦੇ ਹਨ, ਕਿਉਂਕਿ ਆਤਮਕ-ਮੌਤ ਨੇ ਉਨ੍ਹਾਂ ਨੂੰ ਮਾਰ ਲਿਆ ਹੁੰਦਾ ਹੈ। ਉਹ ਮਨੁੱਖ ਕੁਤੇ, ਸੂਰ, ਖੋਤੇ ਆਦਿਕਾਂ ਦੀਆਂ ਜੂਨਾਂ ਵਿੱਚ ਪੈਂਦੇ ਰਹਿੰਦੇ ਹਨ, ਉਨ੍ਹਾਂ ਨਿਰਦਈ ਮਨੁੱਖਾਂ ਨੂੰ ਪਰਮਾਤਮਾ ਨੇ ਆਤਮਕ ਮੌਤ ਮਾਰ ਦਿੱਤਾ ਹੁੰਦਾ ਹੈ।

ਚੌਥੇ-ਗੁਰਦੇਵ ਜੀ ਦਾ ਹੋਰ ਗੁਰਫੁਰਮਾਨ:

**"ਤਿਨ ਕੇ ਭਾਗ ਖੀਨ ਧੁਰਿ ਪਾਏ,**
**ਜਿਨ ਸਤਿਗੁਰ ਦਰਸੁ ਨ ਪਾਇਬਾ॥**
**ਤੇ ਦੂਜੇ ਭਾਇ ਪਵਹਿ ਗ੍ਰਭ ਜੋਨੀ,**
**ਸਭੁ ਬਿਰਥਾ ਜਨਮੁ ਤਿਨ ਜਾਇਬਾ॥** (697)

ਭਾਵ, ਜਿਨ੍ਹਾਂ ਮਨੁੱਖਾਂ ਨ ਕਦੇ ਗੁਰੂ ਦਾ ਦਰਸ਼ਨ ਨਹੀਂ ਕੀਤਾ, ਉਹ ਆਪਣੀ ਕਿਸਮਤ ਹਾਰ ਬੈਠਦੇ ਹਨ, ਧੁਰ-ਦਰਗਾਹ ਤੋਂ ਹੀ ਉਨ੍ਹਾਂ ਨੂੰ ਇਹ ਭਾਗ-ਹੀਣਤਾ ਮਿਲ ਗਈ। ਮਾਇਆ ਦੇ ਮੋਹ ਦੇ ਕਾਰਨ ਉਹ ਮਨੁੱਖ ਜਨਮ-ਮਰਨ ਦੇ ਗੇੜ ਵਿੱਚ ਪਏ ਰਹਿੰਦੇ ਹਨ, ਇਸ ਪ੍ਰਕਾਰ ਉਨ੍ਹਾਂ, ਦੀ ਸਾਰੀ ਜਿੰਦਗੀ ਵਿਅਰਥ ਚਲੀ ਜਾਂਦੀ ਹੈ।

**"ਬਿਨੁ ਸਤਿਗੁਰ ਸੇਵੇ ਜਗਤੁ ਮੁਆ,**
**ਬਿਰਥਾ ਜਨਮੁ ਗਵਾਇ॥**
**ਦੂਜੇ ਭਾਇ ਅਤਿ ਦੁਖੁ ਲਗਾ,**
**ਮਰਿ ਜੰਮੈ ਆਵੈ ਜਾਇ॥**
**ਵਿਸਆ ਅੰਦਰਿ ਵਾਸੁ ਹੈ,**
**ਫਿਰਿ ਫਿਰਿ ਜੂਨੀ ਪਾਇ॥**
**ਨਾਨਕ ਬਿਨੁ ਨਾਵੈ ਜਮੁ ਮਾਰਸੀ,**
**ਅੰਤਿ ਗਇਆ ਪਛੁਤਾਇ॥"** (591)

*(ਅਰਥ ਬੜੇ ਸਪਸ਼ਟ ਹਨ)*

"ਪਰਮੇਸ਼ਰ-ਗੁਰੂ ਦੇ ਦਰਸ਼ਨ ਕਰ ਲੈਣ ਵਾਲਿਆਂ ਦੀ, 'ਨਿਤ-ਕਰਨੀ' ਵਿੱਚ ਕੀ-ਕੀ ਤਬਦੀਲੀਆਂ ਆ ਜਾਂਦੀਆਂ ਹਨ?"

ਪੰਜਵੇਂ ਗੁਰਦੇਵ ਜੀ ਦੇ ਬਚਨ ਹਨ:

**"ਭਰਮ ਮੋਹ ਧ੍ਰੋਹ ਸਭਿ ਨਿਕਸੇ, ਜਬ ਕਾ ਦਰਸਨੁ ਪਾਇਆ॥**

**ਵਰਤਣਿ ਨਾਮੁ ਨਾਨਕ ਸਚੁ ਕੀਨਾ, ਹਰਿ ਨਾਮੇ ਰੰਗਿ ਸਮਾਇਆ॥"** (380)

ਹੇ ਨਾਨਕ ! ਆਖ-ਜਦੋਂ ਕੋਈ ਮਨੁੱਖ ਪਰਮਾਤਮਾ ਦਾ ਦਰਸ਼ਨ ਕਰ ਲੈਂਦਾ ਹੈ, ਤਦੋਂ ਉਸ ਅੰਦਰੋਂ ਭਟਕਣਾ, ਮੋਹ, ਠੱਗੀਆਂ ਆਦਿਕ ਸਾਰੇ ਵਿਕਾਰ ਨਿਕਲ ਜਾਂਦੇ ਹਨ। ਉਹ ਮਨੁੱਖ ਸਦਾ ਕਾਇਮ ਰਹਿਣ ਵਾਲ਼ੇ ਪਰਮਾਤਮਾ ਦੇ ਨਾਮ ਨੂੰ ਆਪਣੀ ਰੋਜ਼ ਦੀ ਵਰਤਣ (ਨਿਤ ਕਰਨੀ) ਬਣਾ ਲੈਂਦਾ ਹੈ, ਉਹ ਫਿਰ ਪ੍ਰਭੂ ਦੇ ਪ੍ਰੇਮ-ਰੰਗ ਵਿੱਚ ਰੰਗੀਜ਼ ਕੇ, ਪਰਮਾਤਮਾ ਦੇ ਨਾਮ ਵਿੱਚ ਲੀਨ ਰਹਿਣ ਲਗ ਜਾਂਦਾ ਹੈ।

ਪੰਜਵੇਂ-ਪਾਤਸ਼ਾਹ ਜੀ ਦਾ ਹੋਰ ਪਾਵਨ ਫੁਰਮਾਨ ਹੈ:

**"ਮਿਟੇ ਜੰਜਾਲ ਹੋਏ ਪ੍ਰਭ ਦਇਆਲ॥**
**ਗੁਰਦਾ ਦਰਸਨੁ ਦੇਖਿ ਨਿਹਾਲ॥**
**ਪਰਾ ਪੂਰਬਲਾ ਕਰਮੁ ਬਣਿ ਆਇਆ॥**
**ਹਰਿ ਕੇ ਗੁਣ ਨਿਤ ਰਸਨਾ ਗਾਇਆ॥"** (897)

*(ਅਰਥ ਬੜੇ ਸਪਸ਼ਟ ਹਨ)*

ਤੀਜੇ-ਗੁਰਦੇਵ ਜੀ ਦਾ ਫੁਰਮਾਨ ਹੈ:

**"ਸੇਈ ਪੂਰੇ ਸਾਹ, ਜਿਨੀ ਪੂਰਾ ਪਾਇਆ॥**
**ਅਠੀ ਵੇਪਰਵਾਹ, ਰਹਨਿ ਇਕਤੈ ਰੰਗਿ॥**
**ਦਰਸਨਿ ਰੂਪਿ ਅਥਾਹ,**
**ਵਿਰਲੇ ਪਾਈਅਹਿ॥"** (146)

ਅਰਥਾਤ, ਜਿਨ੍ਹਾਂ ਮਨੁੱਖਾਂ ਨੂੰ ਪੂਰਾ-ਗੁਰੂ ਮਿਲ ਪੈਂਦਾ ਹੈ, ਅਜਿਹੇ ਮਨੁੱਖ ਹੀ ਪੂਰੇ ਹਨ, ਉਹ ਇਕ ਪਰਮਾਤਮਾ ਦੇ ਰੰਗ ਵਿੱਚ (ਪਿਆਰ ਵਿੱਚ) ਅੱਠੇ-ਪਹਿਰ ਦੁਨੀਆਂ ਵਲੋਂ ਬੇ-ਪਰਵਾਹ ਰਹਿੰਦੇ ਹਨ (ਭਾਵ ਉਹ ਕਿਸੇ ਦੇ ਮੁਥਾਜ ਨਹੀਂ ਰਹਿੰਦੇ)।

ਪ੍ਰੰਤੂ ਅਜਿਹੇ-ਸੁਭਾਗੇ ਬੰਦੇ ਬੜੇ ਘੱਟ ਮਿਲਦੇ ਹਨ, ਜੋ ਅਥਾਹ-ਪ੍ਰਭੂ ਦੇ ਦੀਦਾਰ ਵਿੱਚ ਤੇ ਸਰੂਪ ਵਿੱਚ ਹਰ ਵੇਲੇ ਜੁੜੇ ਰਹਿੰਦੇ ਹਨ।

—0—

*ਪਿਛਲੇ ਮਹੀਨੇ ਤੋਂ ਅੱਗੇ*

# ਇਤਿਹਾਸ ਲਿਖਦਾ ਲਿਖਦਾ ਖੁਦ ਇਤਿਹਾਸ ਬਣ ਗਿਆ ਪ੍ਰਿੰਸੀਪਲ ਸਤਬੀਰ ਸਿੰਘ

*ਸਵਰਨਦੀਪ ਸਿੰਘ ਨੂਰ*
*7589119192*

**ਜੇਲ ਯਾਤਰਾ–** ਸਤਬੀਰ ਸਿੰਘ ਜੀ ਆਪਣੇ ਵਿਦਿਆਰਥੀ ਜੀਵਨ ਤੋਂ ਹੀ ਕਈ ਵਾਰ ਜੇਲ ਗਏ ਸਨ।੧੯੮੪ ਦਾ ਨੀਲਾ ਤਾਰਾ ਸਾਕੇ ਸਮੇਂ ਵੀ ਆਪ ਨੂੰ ਯਮੁਨਾ ਨਗਰ ਤੋਂ ਗ੍ਰਿਫਤਾਰ ਕੀਤਾ ਗਿਆ ਸੀ।ਜੇਲਾਂ ਵਿੱਚ ਵੀ ਆਪ ਆਪਣਾ ਸਾਰਾ ਸਮਾਂ ਲਿਖਣ ਪੜਨ ਅਤੇ ਖੋਜ ਕਾਰਜਾਂ ਵਿੱਚ ਬਤੀਤ ਕਰਦੇ ਸਨ।ਨਾਲ ਨਾਲ ਕੈਦੀਆਂ ਵਿੱਚ ਗੁਰਬਾਣੀ ਅਤੇ ਗੁਰ-ਇਤਿਹਾਸ ਦਾ ਪ੍ਰਚਾਰ ਕਰਦੇ ਸਨ।ਹਜਾਰਾਂ ਪ੍ਰਸ਼ੰਸਕ ਆਪ ਨਾਲ ਹਰ ਰੋਜ਼ ਜੇਲ ਵਿੱਚ ਮੁਲਾਕਾਤ ਲਈ ਪਹੁੰਚਦੇ।ਆਪ ਜਿਸ ਵੀ ਜੇਲ ਵਿੱਚ ਗਏ ਉੱਥੇ ਹੀ ਜੇਲ ਦੇ ਮੁਲਾਜ਼ਮਾਂ ਅਤੇ ਕੈਦੀਆਂ ਉੱਤੇ ਆਪਣੀ ਵਿਦਵਤਾ ਅਤੇ ਗੁਰਮਤਿ ਦੇ ਪ੍ਰਭਾਵ ਨਾਲ ਜੇਲ ਦਾ ਸਾਰਾ ਵਾਤਾਵਰਨ ਹੀ ਬਦਲ ਦਿੰਦੇ।ਆਪ ਦੀ ਸਖਸ਼ੀਅਤ ਦੀ ਛੋਹ ਵੱਡੇ ਵੱਡੇ ਅਪਰਾਧੀਆਂ ਅਤੇ ਕਾਤਲਾਂ ਨੂੰ ਵੀ ਪੋਹ ਜਾਂਦੀ।

**ਵਿਸ਼ੇਸ਼ ਪੰਥਕ ਕਾਰਜ–** ਪ੍ਰਿੰਸੀਪਲ ਸਾਹਿਬ ਵਲੋਂ ਕੀਤੇ ਗਏ ਵਿਸ਼ੇਸ਼ ਕਾਰਜਾਂ ਦੀ ਵੀ ਬਹੁਤ ਲੰਬੀ ਸੂਚੀ ਹੈ।੧੯੫੭ ਵਿੱਚ ਹੀ ਆਪ ਜੀ ਆਪਣੇ ਯਤਨਾਂ ਰਾਹੀਂ ਸ਼੍ਰੋਮਣੀ ਗੁ. ਪ੍ਰੰ. ਕਮੇਟੀ ਵੱਲੋਂ ਧਾਰਮਕਿ ਮਾਸਿਕ ਰਸਾਲਾ 'ਗੁਰਮਤਿ ਪ੍ਰਕਾਸ਼' ਦਾ ਪ੍ਰਕਾਸ਼ਨ ਸ਼ੁਰੂ ਕਰਵਾਇਆ ਜੋ ਕਿ ਅੱਜ ਤੱਕ ਨਿਰੰਤਰ ਜਾਰੀ ਹੈ।ਆਪ ਹਰ ਮਹੀਨੇ ਇਸ ਰਸਾਲੇ ਲਈ ਮਜ਼ਮੂਨ ਲਿਖਦੇ।ਯਮੁਨਾ ਨਗਰ ਤੋਂ ਸੰਤ ਨਿਸ਼ਚਲ ਸਿੰਘ ਜੀ ਦੁਆਰਾ ਪ੍ਰਕਾਸ਼ਿਤ ਕੀਤੇ ਜਾਂਦੇ ਮਾਸਿਕ' ਗੁਰ ਸੰਦੇਸ਼' ਵਿੱਚ ਵੀ ਆਪ ਦੇ ਲੇਖ ਹਰ ਮਹੀਨੇ ਛਪਦੇ।ਇਹਨਾਂ ਵੱਖ ਵੱਖ ਰਸਾਲਿਆਂ ਵਿਚ ਛਪਦੇ ਲੇਖਾਂ ਤੋਂ ਹੀ ਆਪ ਜੀ ਦੀਆਂ ਕਿਤਾਬਾਂ 'ਖ਼ਾਲਸੇ ਦੀ ਵਾਸੀ','ਰੱਛਿਆ ਰਹਿਤ', 'ਗਿਆਨ ਦੀ ਆਂਧੀ', 'ਪੁਰਾਤਨ ਇਤਿਹਾਸਕ ਜੀਵਨੀਆਂ', 'ਜਪ ਅਤੇ ਉਸਦੇ ਪੱਖ', 'ਸਿਧਾਂਤ ਤੇ ਸ਼ਤਾਬਦੀਆਂ' ਹੋਂਦ ਵਿੱਚ ਆਈਆਂ।

ਪੰਜਾਬੀ ਯੂਨੀਵਰਸਿਟੀ ਵੱਲੋਂ ਆਪ ਜੀ ਨੂੰ ਗੁਰੂ ਹਰਗੋਬਿੰਦ ਸਾਹਿਬ ਦੀ ਜੀਵਨੀ ਲਿਖਣ ਲਈ ਕਿਹਾ।ਜਦ ਜੀਵਨੀ ਛਪੀ ਤਾਂ ਇਸਦਾ ਵਿਦਿਅਕ ਅਤੇ ਧਾਰਮਿਕ ਖੇਤਰ ਵਿੱਚ ਬਹੁਤ ਸਵਾਗਤ ਹੋਇਆ।ਇਸ ਤੋਂ ਬਾਅਦ ਆਪ ਨੇ ਬਾਕੀ ਨੌਂ ਗੁਰੂ ਸਾਹਿਬਾਨ ਦੀਆਂ ਜੀਵਨੀਆਂ ਵੀ ਇਸੇ ਅਕਾਰ ਵਿੱਚ ਡੂੰਘੀ ਖੋਜ ਕਰਕੇ ਤੱਥਾਂ ਦੇ ਅਧਾਰ ਤੇ ਸੰਗਤਾਂ ਦੇ ਸਨਮੁੱਖ ਕੀਤੀਆਂ।ਆਪ ਸਿੱਖ ਇਤਿਹਾਸ ਦੇ ਪਹਿਲੇ ਲਿਖਾਰੀ ਸਨ ਜਿੰਨਾਂ ਨੇ ਦਸ ਗੁਰੂ ਸਾਹਿਬਾਨ ਦੇ ਜੀਵਨ ਉੱਤੇ ਦਸ ਵੱਖ ਵੱਖ ਕਿਤਾਬਾਂ ਲਿਖੀਆਂ।੧੯੫੧ ਤੋਂ ਆਪ ਨੇ ਇਹ ਨੇਮ ਹੀ ਬਣਾ ਲਿਆ ਸੀ ਕਿ ਗਰਮੀਆਂ ਦੀਆਂ ਛੁੱਟੀਆਂ ਕੱਟਣ ਹਰ ਸਾਲ ਪਹਾੜਾਂ ਵਿੱਚ ਜਾਣਾ ਤੇ ਸਾਲ ਭਰ ਦੇ ਇੱਕੱਠੇ ਕੀਤੇ ਮਸਾਲੇ ਦੀ ਇੱਕ ਕਿਤਾਬ ਲਿਖ ਕੇ ਲੈ ਆਉਣੀ।ਲਿਧਰ ਦੇ ਕਿਨਾਰੇ ਪਹਿਲਗਾਮ ਹੋਟਲ ਦਾ ਕਮਰਾ ਨੰਬਰ ਦਸ ਵਿੱਚ ਆਪ ਹਰ ਸਾਲ ਜੂਨ ਦਾ ਮਹੀਨਾ ਕੱਟਣ ਜਾਇਆ ਕਰਦੇ ਸਨ।ਪੰਜਾਬ ਐਂਡ ਸਿੰਧ ਬੈਂਕ ਦੀ ਤਰਫੋਂ ਆਪ ਨੇ ਸਭ ਤੋਂ ਪਹਿਲਾਂ ਟੇਬਲ ਕਲੈਂਡਰ ਅਤੇ ਡਾਇਰੀਆਂ ਦਾ ਪ੍ਰਚਲਨ ਕਰਵਾਇਆ ਜੋ ਬਾਅਦ ਵਿੱਚ ਬਹੁਤ ਸਾਰੀਆਂ ਹੋਰ ਸੰਸਥਾਵਾਂ ਵਲੋਂ ਵੀ ਅਪਨਾਇਆ ਗਿਆ। ਇਸੇ ਤਰਾਂ ਖਾਲਸਾ ਡਾਇਰੀ ਵੀ ਆਪ ਦੀ ਹੀ ਦੇਣ ਹੈ ਜਿਸ ਵਿੱਚ ਹਰ ਤਾਰੀਖ ਮੁਤਾਬਿਕ ਸਿੱਖ ਇਤਿਹਾਸ ਅੰਕਿਤ ਕੀਤਾ ਗਿਆ।ਉਸਦੇ ਨਾਲ ਢੁਕਵੇਂ ਚਿੱਤਰ ਵੀ ਛਾਪੇ ਗਏ।ਫਿਰ ਸ਼ਤਾਬਦੀਆਂ ਸਮੇਂ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦਾ ਪੂਰਾ ਇਤਿਹਾਸ ਚਿੱਤਰਾਂ

ਸਮੇਤ ਦਿੱਤਾ ਗਿਆ। ਬੱਚਿਆਂ ਲਈ ਬਹੁਤ ਸਾਰੀਆਂ ਸਚਿੱਤਰ ਪੁਸਤਕਾਂ ਗੁਰੂ ਸਾਹਿਬਾਨ ਦਾ ਜੀਵਨ ਅਤੇ ਭਗਤਾਂ ਦੇ ਜੀਵਨ ਸਬੰਧੀ ਪ੍ਰਕਾਸ਼ਿਤ ਕਰਵਾਈਆਂ ਜੋ ਕਿ ਸ਼੍ਰੋਮਣੀ ਕਮੇਟੀ ਵਲੋਂ ਅੱਜ ਵੀ ਛਾਪੀਆਂ ਜਾ ਰਹੀਆਂ ਹਨ।

ਆਪ ਨੇ ਲੁਧਿਆਣਾਂ ਵਿਖੇ ਆਪਣੇ ਸਾਥੀਆਂ ਨਾਲ ਮਿਲ ਕੇ ਪੱਖੋਵਾਲ ਰੋਡ ਤੇ ੨੦ ਏਕੜ ਜ਼ਮੀਨ ਖਰੀਦ ਕੇ ਇੱਕ ਨਗਰ ਵਸਾਇਆ, ਜਿਸ ਦਾ ਨਾਂ ਨਿਰਮੋਹਗੜ੍ਹ ਰੱਖਿਆ ਤੇ ਆਪਣੀ ਰਿਹਾਇਸ਼ ਵੀ ਇੱਥੇ ਹੀ ਕੀਤੀ। ਅੱਜ ਇਸ ਕਲੋਨੀ ਵਿੱਚ ੨੦੦ ਦੇ ਕਰੀਬ ਪਲਾਟ ਹਨ।

**ਸ਼ਤਾਬਦੀਆਂ ਦੀ ਸ਼ੁਰੂਆਤ-** ਗੁਰੂ ਸਾਹਿਬਾਨ ਦੀਆਂ ਸ਼ਤਾਬਦੀਆਂ ਮਨਾਉਣ ਦਾ ਵਿਚਾਰ ਸਭ ਤੋਂ ਪਹਿਲਾਂ ਸਤਬੀਰ ਸਿੰਘ ਜੀ ਦੇ ਮਨ ਵਿੱਚ ਆਇਆ ਸੀ। ੧੯੬੬ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਤੀਜੀ ਜਨਮ ਸ਼ਤਾਬਦੀ ਆਈ ਤਾਂ ਆਪ ਨੇ ਤਖਤ ਸ੍ਰੀ ਪਟਨਾਂ ਸਾਹਿਬ ਦੀ ਕਮੇਟੀ ਨੂੰ ਪ੍ਰੇਰਨਾਂ ਦੇ ਕੇ ਇਸ ਮਹਾਨ ਉਪਰਾਲੇ ਲਈ ਤਿਆਰ ਕੀਤਾ। ਇਸ ਸ਼ਤਾਬਦੀ ਮੌਕੇ ਪਟਨਾ ਸਾਹਿਬ ਵਿੱਚ ਹੋਇਆ ਕਵੀ ਦਰਬਾਰ ਕਈ ਸਾਲਾਂ ਤੱਕ ਸੰਗਤਾਂ ਦੀ ਸਿਮ੍ਰਤੀ ਵਿੱਚ ਗੂੰਜਦਾ ਰਿਹਾ। ਉਸ ਤੋਂ ਬਾਅਦ ਤਾਂ ਪੰਥ ਵਿੱਚ ਗੁਰੂ ਸਾਹਿਬਾਨਾਂ ਦੀਆਂ ਸ਼ਤਾਬਦੀਆਂ ਮਨਾਉਣ ਦੀ ਲਹਿਰ ਹੀ ਚੱਲ ਪਈ। ਅੰਮ੍ਰਿਤਸਰ ਸਥਾਪਨਾ ਦਿਵਸ ਦੀ ਚੌਥੀ ਸ਼ਤਾਬਦੀ ਮਨਾਈ ਗਈ। ਇਸ ਮੌਕੇ ਇੱਕ ਕੀਰਤਨ ਅਕੈਡਮੀ ਅਤੇ ਦਰਬਾਰ ਸਾਹਿਬ ਦੀ ਘੰਟਾ ਘਰ ਵਾਲੇ ਪਾਸੇ ਇੱਕ ਖੂਬਸੂਰਤ ਅਜਾਇਬ ਘਰ ਬਣਾਇਆ ਗਿਆ।

੧੯੭੫ ਵਿੱਚ ਗੁਰੂ ਤੇਗ ਬਹਾਦਰ ਸਾਹਿਬ ਦੀ ਤੀਜੀ ਸ਼ਹੀਦੀ ਸ਼ਤਾਬਦੀ ਮਨਾਈ ਗਈ। ਭਾਵੇਂ ਕਿ ਹਰਿਆਣੇ ਦੇ ਤਤਕਾਲੀ ਮੁੱਖ ਮੰਤਰੀ ਬੰਸੀ ਲਾਲ ਦੀ ਸਰਕਾਰ ਵੱਲੋਂ ਇਸ ਸ਼ਤਾਬਦੀ ਮੌਕੇ ਕੋਈ ਸਹਿਯੋਗ ਨਹੀਂ ਦਿੱਤਾ ਗਿਆ ਤਾਂ ਵੀ ਸਤਬੀਰ ਸਿੰਘ ਦੀ ਅਗਵਾਈ ਵਿਚ ਉਸ ਮੌਕੇ ਪੰਜਾਬ ਅਤੇ ਹਰਿਆਣਾ ਨੂੰ ਜੋੜਦੀ ਧਮਧਾਨ ਸਾਹਿਬ ਵਾਲੀ ਸੜਕ ਸੰਗਤਾਂ ਨੇ ਆਪ ਬਣਵਾਈ ਅਤੇ ਨਿਸ਼ਚਿਤ ਦਿਨ ਤੇ ਇੱਕ ਵਿਸ਼ਾਲ ਸ਼ਹੀਦੀ ਜਲੂਸ ਅਨੰਦਪੁਰ ਸਾਹਿਬ ਤੋਂ ਚੱਲ ਕੇ ਹਜਾਰਾਂ ਸੰਗਤਾਂ ਦੀ ਗਿਣਤੀ ਵਿੱਚ ਦਿੱਲੀ ਪੁੱਜਾ। ਇਸੇ ਤਰਾਂ ਗੁਰੂ ਅਮਰਦਾਸ ਜੀ ਦੀ ਪੰਜਵੀਂ ਜਨਮ ਸ਼ਤਾਬਦੀ ਬੜੀ ਧੂਮ-ਧਾਮ ਨਾਲ ਮਨਾਈ ਗਈ। ਗੁਰੂ ਨਾਨਕ ਸਾਹਿਬ ਜੀ ਦੀ ਪੰਜਵੀਂ ਸ਼ਤਾਬਦੀ (੧੯੬੯) ਵੀ ਬੜੀ ਸ਼ਰਧਾ ਭਾਵਨਾ ਨਾਲ ਮਨਾਈ ਗਈ ਜਿਸ ਦੀਆਂ ਤਿਆਰੀਆਂ ਆਪ ਦੀ ਅਗਵਾਈ ਤੇ ਸੇਧ ਹੇਠ ਦੋ ਸਾਲ ਪਹਿਲਾਂ ਹੀ ਅਰੰਭ ਕਰ ਦਿੱਤੀਆਂ ਗਈਆਂ ਸਨ।

**ਸਾਹਿਤਿਕ ਦੇਣ-** ਪ੍ਰਿੰ ਸਾਹਿਬ ਨੇ ਆਪਣਾ ਕੁੱਲ ਜੀਵਨ ਗੁਰਬਾਣੀ, ਗੁਰ-ਇਤਿਹਾਸ ਅਤੇ ਪੰਥਕ ਕਾਰਜਾਂ ਨੂੰ ਸਮਰਪਿਤ ਕੀਤਾ। ਬਚਪਨ ਵਿੱਚ ਕਵਿਤਾਵਾਂ ਲਿਖਣ ਤੋਂ ਸ਼ੁਰੂ ਹੋਇਆ ਸਿਲਸਿਲਾ ਉਹਨਾਂ ਦੀ ਜ਼ਿੰਦਗੀ ਦੇ ਆਖਰੀ ਸਾਹ ਤੱਕ ਜਾਰੀ ਰਿਹਾ। ਉਹਨਾਂ ਦੀ ਹਰ ਕਿਤਾਬ ਦਾ ਪਾਠਕਾਂ ਵੱਲੋਂ ਭਰਪੂਰ ਸਵਾਗਤ ਕੀਤਾ ਜਾਂਦਾ ਸੀ। ਇੱਥੋਂ ਤੱਕ ਕਿ ਆਪ ਜੀ ਦੇ ਅਕਾਲ ਚਲਾਣੇ ਤੇ ਅੰਤਿਮ ਅਰਦਾਸ ਮੌਕੇ ਵੀ ਗੁਰਦੁਆਰਾ ਦੂਖ ਨਿਵਾਰਨ ਪਟਿਆਲਾ ਵਿਖੇ ਆਪ ਦੁਆਰਾ ਰਚਿਤ ਅਖੀਰਲੀ ਕਿਤਾਬ 'ਪੂਰਨ ਸੱਚ ਭਰੇ' ਸੰਗਤਾਂ ਦੇ ਭਾਰੀ ਇਕੱਠ ਵਿੱਚ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੁਆਰਾ ਰਿਲੀਜ਼ ਕੀਤੀ ਗਈ। ਆਪ ਨੇ ਸੌ ਤੋਂ ਵੱਧ ਕਿਤਾਬਾਂ ਗੁਰਮਤਿ, ਗੁਰ-ਇਤਿਹਾਸ, ਅਤੇ ਗੁਰਬਾਣੀ ਸਬੰਧੀ ਲਿਖ ਕੇ ਪਾਠਕਾਂ ਦੀ ਝੋਲੀ ਪਾਈਆਂ। ਜਿੰਨਾਂ ਵਿੱਚ ਪ੍ਰਮੁੱਖ ਤੌਰ ਤੇ ਦਸ ਗੁਰੂ ਸਾਹਿਬਾਨ ਦੀਆਂ ਜੀਵਨੀਆਂ, ਸਾਡਾ ਇਤਿਹਾਸ(ਦੋ ਭਾਗ), ਕਥਾ ਪੁਰਾਤਨ ਇਉਂ ਸੁਣੀਂ (ਪੰਜ ਭਾਗ), ਗੁਰੂ ਗ੍ਰੰਥ ਸਾਹਿਬ ਦਾ ਸਾਰ ਵਿਸਥਾਰ (ਚਾਰ ਭਾਗ), ਬੀੜ ਪ੍ਰੰਪਰਾ ਦਾ ਵਿਕਾਸ, ਸਿੱਖ ਸ਼ਹੀਦ, ਰਬਾਬ ਤੋਂ ਨਗਾਰਾ, ਸਿਧਾਂਤ ਤੇ ਸ਼ਤਾਬਦੀਆਂ, ਆਦਿ ਸਿੱਖ ਤੇ ਆਦਿ ਸਾਖੀਆਂ, ਰਹਿਤ ਕੁਰਹਿਤ, ਸ਼ਹੀਦੀ ਪ੍ਰੰਪਰਾ, ਮਾਹਾਰਾਜਾ ਰਣਜੀਤ ਸਿੰਘ ਸਿਮ੍ਰਤੀ ਗ੍ਰੰਥ, ਦਰਵੇਸ਼ ਗਾਖੜੀ, ਅਨਾਦਿ ਅਨਾਹਤ ( ਜਪੁ ਅਤੇ ਉਸਦੇ ਪੱਖ), ਬਾਰਹ ਮਾਹਾ ਤਿੰਨੇ, ਨਿੱਕੀਆਂ ਜਿੰਦਾਂ ਵੱਡੇ ਸਾਕੇ (ਬੱਚਿਆਂ ਲਈ ਸਚਿੱਤਰ), ਬਾਬਾ ਬੁੱਢਾ ਜੀ (ਬੱਚਿਆਂ ਲਈ ਸਚਿੱਤਰ) ਆਦਿ ਪ੍ਰਮੁੱਖ ਹਨ। ਆਪ ਨੇ ਸਾਰੀਆਂ ਸਿੱਖ ਕਲਾਸਿਕਸ ਵਿੱਚੋਂ ਭੁਲੇਖੇ ਤੇ ਸ਼ੱਕ-ਸ਼ੁਭਾ ਕੱਢ ਕੇ ਤੱਤ ਵਸਤੂ ਨੂੰ ਵੱਖਰਾ ਕਰਕੇ ਪੰਜ ਪੋਥੀਆਂ 'ਕਥਾ ਪੁਰਾਤਨ ਇਉਂ ਸੁਣੀ' ਦੇ ਨਾਮ ਹੇਠ ਸੰਗਤਾਂ ਦੇ ਸਨਮੁੱਖ ਕੀਤੀ। ਗੁਰੂ ਗ੍ਰੰਥ ਸਾਹਿਬ ਦਾ ਸਾਰ ਵਿਸਥਾਰ ਵਿੱਚ ਆਪ

ਨੇ ਗੁਰਬਾਣੀ ਦੇ ਵਿਸ਼ੇ, ਅੰਕਾਂ ਸਬੰਧੀ ਵਿਸਥਾਰ, ਤੁਕਾਂ ਸਬੰਧੀ ਜਾਣਕਾਰੀ ਜਿਵੇਂ ਦੋਤੁਕੇ, ਤਿਤੁਕੇ,ਚੌਤੁਕੇ ਆਦਿ ਦਾ ਭਾਵ, ਗੁਰੂ ਸਾਹਿਬ ਦੁਆਰਾ ਬਾਣੀ ਅੰਦਰ ਰਾਗਾਂ ਦੀ ਤਰਤੀਬ ਸਬੰਧੀ ਰਮਜ਼ਾਂ ਜਿਵੇਂ ਕਿ ਸ੍ਰੀਰਾਗ ਰਾਤ ਦਾ ਰਾਗ ਹੈ ਅਤੇ ਪ੍ਰਭਾਤੀ ਸਵੇਰ ਦਾ ਆਦਿ ਬਰੀਕੀਆਂ ਸਬੰਧੀ ਸੰਗਤਾਂ ਦੇ ਸਮਝ ਗੋਚਰਾ ਵਖਿਆਨ ਬਹੁਤ ਵਿਸਥਾਰ ਵਿਚ ਕੀਤਾ ਹੈ ਤਾਂ ਕਿ ਕਿਸੇ ਨੂੰ ਵੀ ਗੁਰਬਾਣੀ ਪੜਨ ਸਮੇਂ ਕਿਸੇ ਕਿਸਮ ਦਾ ਭੁਲੇਖਾ ਨਾ ਰਹੇ।'ਸੌ ਸਵਾਲ' ਬਹੁਤ ਹੀ ਮਹੱਤਵਪੂਰਨ ਰਚਨਾ ਹੈ।ਇਸ ਕਿਤਾਬ ਅੰਦਰ ਵੱਖ ਵੱਖ ਸਮਿਆਂ ਤੇ ਗੁਰਬਾਣੀ, ਗੁਰ-ਇਤਿਹਾਸ ਅਤੇ ਸਿੱਖ ਸਿਧਾਂਤਾਂ ਸਬੰਧੀ ਅਕਸਰ ਪੁੱਛੇ ਜਾਂਦੇ ਸਵਾਲਾਂ ਵਿਚੋਂ ਸੌ ਪ੍ਰਮੁੱਖ ਸਵਾਲ ਚੁਣ ਕੇ ਉਹਨਾਂ ਦੇ ਜਵਾਬ ਬਹੁਤ ਹੀ ਵਧੀਆ ਢੰਗ ਨਾਲ ਦਿੱਤੇ ਗਏ ਹਨ।ਪ੍ਰਿੰ ਸਤਬੀਰ ਸਿੰਘ ਨੂੰ ਲੇਖਣ ਕਲਾ ਇੱਕ ਰੱਬੀ ਦਾਤ ਵਜੋਂ ਪ੍ਰਾਪਤ ਸੀ।ਉਹ ਲਗਤਾਰ ਪੜਨ ਅਤੇ ਲਿਖਣ ਕਾਰਜ ਵਿੱਚ ਰੁਝੇ ਰਹਿੰਦੇ ਸਨ। ਆਪ ਜੀ ਹਰ ਰੋਜ਼ ਦਸ ਗਿਆਰਾਂ ਅਖ਼ਬਾਰ ਪੜਦੇ ਸਨ।੩੫ ਦੇ ਕਰੀਬ ਹਫਤਾਵਾਰੀ ਅਤੇ ਮਾਸਿਕ ਰਸਾਲੇ ਉਹਨਾਂ ਕੋਲ ਪਹੁੰਚਦੇ ਸਨ।ਸਿੱਖ ਸਾਹਿਤ ਅਤੇ ਸੱਭਿਆਚਾਰ ਤੋਂ ਇਲਾਵਾ ਭਾਰਤ ਅਤੇ ਵਿਸ਼ਵ ਭਰ ਦੀਆਂ ਬਿਹਤਰੀਨ ਕਿਤਾਬਾਂ ਆਪ ਦੀ ਲਾਇਬ੍ਰੇਰੀ ਵਿੱਚ ਮੌਜੂਦ ਹੁੰਦੀਆਂ ਸਨ।ਆਪ ਜੀ ਹਰ ਤਰਾਂ ਦਾ ਸਾਹਿਤ ਪੜਦੇ ਸਨ।ਜਿੰਨਾਂ ਕਿਤਾਬਾਂ ਤੇ ਪਾਬੰਧੀ ਹੁੰਦੀ ਸੀ ਉਹ ਵੀ ਆਪ ਜ਼ਰੂਰ ਮੰਗਵਾ ਕੇ ਪੜ੍ਹਦੇ ਸਨ।

**ਸਨਮਾਨ-** ਪ੍ਰਿੰ. ਸਤਬੀਰ ਸਿੰਘ ਜੀ ਨੂੰ ਉਹਨਾਂ ਦੀ ਪੰਥਕ ਦੇਣ ਅਤੇ ਲੇਖਣ ਕਾਰਜਾਂ ਵਿੱਚ ਪਾਏ ਨਿੱਘਰ ਯੋਗਦਾਨ ਸਦਕਾ ਦੇਸ਼-ਵਿਦੇਸ਼ ਦੀਆਂ ਹਜਾਰਾਂ ਸੰਸਥਾਂਵਾਂ ਵੱਲੋਂ ਸਨਮਾਨਿਤ ਕੀਤਾ ਜਾਂਦਾ ਰਿਹਾ ਹੈ।ਬਲਕਿ ਪੰਥਕ ਸੰਸਥਾਵਾਂ ਅਤੇ ਸਮਾਜਿਕ ਅਦਾਰੇ ਉਹਨਾਂ ਦਾ ਸਨਮਾਨ ਕਰਨ ਤੋਂ ਬਾਅਦ ਖੁਦ ਨੂੰ ਸਨਮਾਨਿਤ ਮਹਿਸੂਸ ਕਰਦੇ ਸਨ।ਆਪ ਨੂੰ ਭਾਸ਼ਾ ਵਿਭਾਗ ਪੰਜਾਬ ਵੱਲੋਂ ਆਪ ਨੂੰ ੧੯੯੦-੯੧ ਦਾ 'ਸ਼੍ਰੋਮਣੀ ਪੰਜਾਬੀ ਲੇਖਕ' ਦਾ ਪੁਰਸਕਾਰ ਪ੍ਰਦਾਨ ਕੀਤਾ ਗਿਆ ਸੀ।

**ਅਕਾਲ ਚਲਾਣਾ-** ਪ੍ਰਿੰ. ਸਤਬੀਰ ਸਿੰਘ ਜੀ ਆਪਣੇ ਅੰਤਿਮ ਸਮੇਂ ਵੀ ਪੰਥਕ ਕਾਰਜਾਂ ਵਿੱਚ ਰੁਝੇ ਹੋਏ ਹੀ ਇਸ ਫਾਨੀ ਸੰਸਾਰ ਤੋਂ ਚਲਾਣੇ ਕਰ ਗਏ।ਆਪ ਜੀ ਉਸ ਅਭਾਗੇ ਦਿਨ ਖਾਲਸਾ ਕਾਲਜ ਪਟਿਆਲਾ ਦੀ ਇਮਾਰਤ ਨੂੰ ਵੱਡਾ ਕਰਨ ਲਈ ਜਥੇਦਾਰ ਗੁਰਚਰਨ ਸਿੰਘ ਟੌਹੜਾ, ਸ: ਸੁਰਜੀਤ ਸਿੰਘ ਮਜੀਠੀਆ, ਸ: ਹਰਭਜਨ ਸਿੰਘ ਦਿਉਲ,ਕਾਲਜ ਦੇ ਪ੍ਰਿੰਸੀਪਲ ਗੁਰਤੇਜ ਸਿੰਘ ਆਦਿ ਸਖਸ਼ੀਅਤਾਂ ਨਾਲ ਵਿਚਾਰ ਵਟਾਂਦਟਾ ਕਰ ਰਹੇ ਸਨ ਕਿ "ਕੇਲ ਕਰੇਦੇਂ ਹੰਝ ਨੂੰ ਅਚਿੰਤੇ ਬਾਜ ਪਏ" ਦੇ ਮਹਾਂਵਾਕ ਅਨੁਸਾਰ ਦੁਰ ਦਰਗਾਹ ਤੋਂ ਆਏ ਸੱਦੇ ਕਾਰਨ ੧੮ ਅਗਸਤ ੧੯੯੪ ਨੂੰ ਅਚਾਨਕ ਹੀ ਸਦੀਵੀ ਵਿਛੋੜਾ ਦੇ ਗਏ

**ਵਿਦਵਾਨਾਂ ਦੀ ਨਜ਼ਰ ਵਿੱਚ ਪ੍ਰਿੰ.ਸਤਬੀਰ ਸਿੰਘ-**

੧- ਪ੍ਰਿੰ.ਸਤਬੀਰ ਸਿੰਘ ਅਜਿਹਾ ਪ੍ਰਸਿੱਧ ਵਿਦਵਾਨ ਸੀ ਜਿਸ ਨੇ ਦਹਾਕਿਆਂ ਦੇ ਦਹਾਕੇ ਆਪਣੇ ਧਰਮ ਬਾਰੇ ਸੋਚਣ ਅਤੇ ਉਸ ਦੀ ਵਿਚਾਰਧਾਰਾ ਨੂੰ ਫੈਲਾਉਣ ਵਿੱਚ ਲਗਾਏ, ਜੋ ਆਪਣੇ ਆਪਣੇ ਸੱਭਿਆਚਾਰ ਦੇ ਮੋਹ ਨਾਲ ਪੂਰੀ ਤਰਾਂ ਭਰਿਆ ਰਿਹਾ, ਜਿਸ ਨੇ ਆਪ ਅਜਿਹੀ ਰੰਗਣ ਵਾਲੀ ਸਖਸ਼ੀਅਤ ਦੀ ਖੁਸ਼ਬੋ ਸਭ ਪਾਸੇ ਨਿਰੰਤਰ ਯਤਨ ਕੀਤੇ ਸਨ। (ਬਰਜਿੰਦਰ ਸਿੰਘ ਹਮਦਰਦ, ਮੁੱਖ ਸੰਪਾਦਕ ਅਜੀਤ)

੨- ਖਿਆਲਾਂ ਵਿੱਚ ਕਿਤਨਾਂ ਹੀ ਅੰਤਰ ਕਿਉਂ ਨਾ ਹੋਵੇ,ਪ੍ਰਿੰ ਸਤਬੀਰ ਸਿੰਘ ਜੀ ਕੋਲ ਬੈਠ ਕੇ ਕਦੀ ਐਸਾ ਮਹਿਸੂਸ ਨਹੀਂ ਹੁੰਦਾ ਕਿ ਉਹਨਾਂ ਦੇ ਮਨ ਵਿੱਚ ਕਿਸੇ ਪ੍ਰਤੀ ਕੋਈ ਨਰਾਜ਼ਗੀ ਜਾਂ ਰੋਸ ਹੋਵੇ।ਫੈਡਰੇਸ਼ਨਦਾ ਕੋਈ ਵੀ ਸਮਾਗਮ ਉਹਨਾਂ ਦੀ ਹਾਜ਼ਰੀ ਤੋਂ ਬਿਨਾਂ ਪੂਰਾ ਹੀਂ ਚੜਦਾ ਸੀ।ਮੁਢਲੇ ਮਨੁੱਖੀ ਗੁਣ ਉਹਨਾਂ ਨੇ ਗੁਰਬਾਣੀ ਪਾਸੋਂ ਸਿੱਖੇ ਅਤੇ ਗੁਰਮਤਿ ਜੀਵਨ ਜੀਵਿਆ।ਉਹ ਸਭਨਾਂ ਦੇ ਪਿਆਰੇ ਸਨ। (ਸ:ਬੀਰ ਦਵਿੰਦਰ ਸਿੰਘ, ਸਾਬਕਾ ਸਪੀਕਰ ਪੰਜਾਬ ਵਿਧਾਨ ਸਭਾ,ਸਾਬਕਾ ਪ੍ਰਧਾਨ ਆਲ ਇੰਡਿਆ ਸਿੱਖ ਸਟੂਡੈਂਟ ਫੈਡਰੇਸ਼ਨ)

੩- ੧੯੪੭ ਦੇ ਫਸਾਦਾਂ ਸਮੇਂ ਹਿੰਦੂ ਸਿਖਾਂ ਦੇ ਬਚਾਅ ਵਾਸਤੇ ਪੰਜਾ ਸਾਹਿਬ ਅਤੇ ਜਿਹਲਮ ਲਾਗੇ ਕੈਂਪ ਲਾਏ ਗਏ ਸਨ।ਇਹਨਾਂ ਕੈਂਪਾਂ ਵਿੱਚ ਸਤਬੀਰ ਸਿੰਘ ਨੂੰ ਸੇਵਾ

*ਬਾਕੀ ਸਫਾ 30 'ਤੇ*

# ਇੱਕ ਸੱਚੀ ਵਾਰਤਾ "ਠੱਗ ਦੀ ਪੂਜਾ"

ਰਣਬੀਰ ਸਿੰਘ
94633-86747

ਕੀ ਕਰ ਰਿਹਾ ਹੈਂ ਭਾਈ? ਠੱਗ ਨੂੰ ਧੂਫ-ਬੱਤੀ ਕਰ ਰਿਹਾ ਹੈ? ਜਗੀਰ ਸਿੰਘ ਨੇ ਰਮੇਸ਼ ਨੂੰ ਪੁੱਛਿਆ।

" ਨਹੀਂ-ਨਹੀਂ ਬਾਬਾ ਜੀ ਏਹ ਗੁਰੂ ਨਾਨਕ ਸਾਹਿਬ ਦੀ ਫੋਟੋ ਹੈ, ਮੈ ਇਸ ਨੂੰ ਧੂਫ ਬੱਤੀ ਕਰ ਰਿਹਾ ਹਾਂ।" ਰਮੇਸ਼ ਨੇ ਥੋੜਾ ਹੈਰਾਨ ਹੋ ਕੇ ਜਵਾਬ ਦਿੱਤਾ।

"ਓ ਭਾਈ ਏਹ ਗੁਰੂ ਨਾਨਕ ਦੀ ਫੋਟੋ ਨਹੀ, ਏਹ ਤਾਂ ਠੱਗ ਦੀ ਫੋਟੋ ਹੈ, ਜਰਾ ਧਿਆਨ ਨਾਲ ਵੇਖ।" ਜਗੀਰ ਸਿੰਘ ਨੇ ਫੇਰ ਕਿਹਾ।

ਇਸ ਵਾਰ ਰਮੇਸ਼ ਨੂੰ ਥੋੜਾ ਗੁੱਸਾ ਆ ਗਿਆ, ਤੇ ਕਹਿਣ ਲੱਗਾ ਕਿ ਤੁਸੀਂ ਕਮਾਲ ਕਰੀ ਜਾਂਦੇ ਹੋ ਬਾਬਾ ਜੀ, ਆਪਣੇ ਗੁਰੂ ਨਾਨਕ ਸਾਹਿਬ ਨੂੰ ਠੱਗ ਦੱਸੀ ਜਾਂਦੇ ਹੋ। ਆ ਦੇਖੋ ਫੋਟੋ ਦੇ ਥੱਲੇ ਸਾਫ-ਸਾਫ ਲਿਖਿਆ ਹੈ "ਗੁਰੂ ਨਾਨਕ"। ਤੇ ਤੁਸੀਂ ਕਹਿੰਦੇ ਹੋ ਕਿ ਏਹ ਠੱਗ ਦੀ ਫੋਟੋ ਹੈ। ਕਮਾਲ ਕਰ ਦਿੱਤੀ ਤੁਸੀਂ।" ਓ ਗੁਰੂ ਨਾਨਕ ਸਾਹਿਬ ਤੁਹਾਡੇ ਗੁਰੂ, ਤੁਸੀਂ ਰੋਜ਼ ਉਹਨਾਂ ਦੀ ਬਾਣੀ ਪੜ੍ਹਦੇ ਹੋ, ਪਾਠ ਕਰਦੇ ਹੋ, ਬਸ ਏਹੀ ਸ਼ਰਧਾ ਹੈ ਤੁਹਾਡੇ ਅੰਦਰ ਗੁਰੂ ਨਾਨਕ ਸਾਹਿਬ ਵਾਸਤੇ , ਸਾਰੀ ਦੁਨੀਆਂ ਉਹਨਾਂ ਨੂੰ ਮੰਨਦੀ ਹੈ, ਮੱਥੇ ਟੇਕਦੀ ਹੈ ਤੇ ਇਕ ਤੁਸੀਂ ਹੋ ਕਿ ........। ਹੱਦ ਹੀ ਕਰ ਦਿੱਤੀ ਤੁਸੀਂ।" ਰਮੇਸ਼ ਦਾ ਗੁੱਸਾ ਵੱਧਦਾ ਹੀ ਜਾ ਰਿਹਾ ਸੀ।

ਏਹ ਗੱਲ 2003 ਦੀ ਹੈ। ਉਹਨੀ ਦਿਨੀ ਮੇਰਾ ਕੰਮ ਨਾਲਾਂਗੜ੍ਹ ਵਿਖੇ ਇਕ ਖੁੰਭਾਂ ਉਗਾਣ ਵਾਲੀ ਫੈਕਟਰੀ ਵਿੱਚ ਚਲਦਾ ਸੀ। ਉਹ ਪਲਾਂਟ ਕਈ ਸਾਲਾਂ ਤੋਂ ਬੰਦ ਪਿਆ ਸੀ, ਤੇ ਅਸੀਂ ਉਸਨੂੰ ਦੁਬਾਰਾ ਚਾਲੂ ਕਰਨਾ ਸੀ। ਸਾਨੂੰ ਕੰਪਨੀ ਵਿੱਚ ਹੀ ਰਹਿਣ ਵਾਸਤੇ ਕਮਰੇ ਮਿਲੇ ਹੋਏ ਸਨ ਤੇ ਸਾਡੇ 5-7 ਬੰਦੇ ਉਥੇ ਹੀ ਰਹਿੰਦੇ ਸਨ ਕਿਉਂਕਿ ਦੇਰ ਰਾਤ ਤੱਕ ਕੰਮ ਕਰਨਾ ਪੈਂਦਾ ਸੀ। ਜਗੀਰ ਸਿੰਘ ਸਭ ਤੋਂ ਸੀਨੀਅਰ ਸਨ ਤੇ ਰਮੇਸ਼ ਤੇ ਹੋਰ ਮੁੰਡੇ ਜੂਨੀਅਰ ਸਨ ਤੇ ਉਮਰ ਵਿੱਚ ਵੀ ਕਾਫੀ ਛੋਟੇ ਸਨ। ਅੰਮ੍ਰਿਤਧਾਰੀ ਹੋਣ ਕਰਕੇ ਜਗੀਰ ਸਿੰਘ ਨੂੰ ਸਾਰੇ ਹੀ ਬਾਬਾ ਜੀ ਕਹਿ ਕੇ ਬੁਲਾਉਂਦੇ ਸਨ। ਨਜਦੀਕ ਹੋਣ ਕਰਕੇ ਮੈਂ ਮੋਹਾਲੀ ਤੋਂ ਡੇਲੀ ਆਵਾਜਾਈ ਕਰ ਲੈਂਦਾ ਸੀ, ਜਦ ਕਿ ਬਾਕੀ ਸਾਰੇ ਦੂਰ-ਦੂਰ ਦੇ ਹੋਣ ਕਰਕੇ ਉਥੇ ਹੀ ਰਹਿੰਦੇ ਸਨ। ਜਗੀਰ ਸਿੰਘ ਜੀ ਰੋਜ਼ ਸਵੇਰੇ ਉੱਥੇ ਲੱਗੀ ਮੋਟਰ ਤੇ ਇਸ਼ਨਾਨ ਕਰਨ ਤੋਂ ਬਾਅਦ ਕਮਰੇ ਵਿਚ ਬੈਠ ਕੇ ਉੱਚੀ-ਉੱਚੀ ਪਾਠ ਕਰਦੇ ਸਨ ਤੇ ਬਾਕੀ ਬੰਦੇ ਲੰਗਰ-ਪਾਣੀ ਤਿਆਰ ਕਰਦੇ ਕਰਦੇ ਪਾਠ ਵੀ ਸੁਣਿਆ ਕਰਦੇ ਸਨ। ਇਕ ਦਿਨ ਸਵੇਰੇ-ਸਵੇਰੇ ਜਦੋਂ ਰਮੇਸ਼ ਮਾਰਕੀਟ ਤੋਂ ਦੁੱਧ ਲੈਣ ਗਿਆ ਤਾਂ ਉਸਨੂੰ ਰਸਤੇ ਵਿੱਚ ਸੜਕ ਦੇ ਕੰਢੇ ਗੁਰੂ ਨਾਨਕ ਸਾਹਿਬ ਦੀ ਮਿੱਟੀ ਵਿੱਚ ਲਿੱਬੜੀ ਹੋਈ ਫੋਟੋ ਮਿਲੀ। ਉਸਨੇ ਉਹ ਫੋਟੋ ਚੁੱਕ ਲਈ ਤੇ ਸਤਿਕਾਰ ਨਾਲ ਗਿੱਲੇ ਕਪੜੇ ਨਾਲ ਸਾਫ ਕਰਕੇ, ਲਿਆ ਕੇ, ਕਮਰੇ ਵਿੱਚ ਸਜਾ ਦਿੱਤੀ ਤੇ ਨਾਲ ਹੀਂ ਧੂਫ ਬੱਤੀ ਵੀ ਕਰ ਦਿੱਤੀ, ਜੋ ਉਹ ਬਜਾਰੋਂ ਹੀ ਦੁੱਧ ਦੇ ਨਾਲ ਹੀਂ ਖਰੀਦ ਲਿਆਇਆ ਸੀ। ਜਿਉਂ ਹੀ ਉਸਨੇ ਧੂਫ ਲਾਈ, ਬਸ ਏਹ ਸਾਰੀ ਕਹਾਣੀ ਚਾਲੂ ਹੋ ਗਈ।

ਬਾਕੀ ਦੇ ਬੰਦਿਆਂ ਵਾਸਤੇ ਵੀ ਇਹ ਨਾ ਹਜ਼ਮ ਹੋਣ ਵਾਲੀ ਗੱਲ ਸੀ ਤੇ ਉਹ ਵੀ ਰਮੇਸ਼ ਦੀ ਹਾਂ ਵਿੱਚ ਹਾਂ ਮਿਲਾਣ ਲੱਗ ਪਏ। ਜਗੀਰ ਸਿੰਘ ਨੇ ਸਭ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਲੇਕਿਨ ਉਹ ਆਪਣਾ ਹੀ ਰਾਗ ਅਲਾਪੀ ਜਾਣ। ਇਤਨੇ ਚਿਰ ਨੂੰ ਮੈਂ ਵੀ ਉਥੇ ਪਹੁੰਚ ਗਿਆ ਤੇ ਬਾਕੀ ਦੇ ਸਾਰੇ ਮੇਰੇ ਦੁਆਲੇ ਹੋ ਗਏ ਤੇ ਕਹਿਣ ਲੱਗੇ ਆ ਵੇਖੋ ਜੀ "ਜਗੀਰ ਸਿੰਘ ਬਾਬਾ ਗੁਰੂ ਨਾਨਕ ਸਾਹਿਬ ਦੀ ਫੋਟੋ ਨੂੰ ਠੱਗ ਦੀ ਫੋਟੋ ਦੱਸੀਂ ਜਾਦਾ ਹੈ।" ਮੈਂ ਸਾਰੀ ਗੱਲ ਧਿਆਨ ਨਾਲ ਸੁਣੀ ਤੇ ਜਗੀਰ ਸਿੰਘ ਵੱਲ ਵੇਖਿਆ। ਜਗੀਰ

ਸਿੰਘ ਜੀ ਮੁਸਕਰਾ ਪਏ। ਮੈਂ ਰਮੇਸ਼ ਨੂੰ ਤੇ ਬਾਕੀ ਸਭ ਨੂੰ ਮੁਖਾਤਿਬ ਹੋ ਕੇ ਕਿਹਾ ਕਿ "ਨਾ ਤੁਸੀਂ ਗਲਤ ਹੋ, ਨਾ ਜਗੀਰ ਸਿੰਘ ਜੀ ਗਲਤ ਨੇ। ਆਪੋ ਆਪਣੀ ਜਗਹ ਤੁਸੀਂ ਸਾਰੇ ਹੀ ਠੀਕ ਹੋ" ਉਹ ਸਾਰੇ ਹੀ ਮੇਰੀ ਗੱਲ ਸੁਣ ਕੇ ਹੈਰਾਨ ਹੋ ਗਏ। ਮੈ ਕਿਹਾ "ਹੈਰਾਨ ਹੋਣ ਦੀ ਗੱਲ ਨਹੀਂ ਮੇਰੀ ਗੱਲ ਧਿਆਨ ਨਾਲ ਸੁਣੋ। "ਜਗੀਰ ਸਿੰਘ ਜੀ ਪੜ੍ਹਦੇ ਨੇ ਗੁਰਬਾਣੀ, ਤੇ ਸਿਰਫ ਪੜ੍ਹਦੇ ਹੀ ਨਹੀਂ, ਬਾਣੀ ਨੂੰ ਵਿਚਾਰਦੇ ਵੀ ਨੇ, ਸਮਝਦੇ ਵੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮੁਤਾਬਿਕ, ਜਿਸ ਬੰਦੇ ਨੇ ਗਲ ਦੇ ਵਿੱਚ ਮਾਲਾ ਪਾਈ ਹੋਈ ਹੈ, ਹੱਥ ਦੇ ਵਿੱਚ ਲੋਟੇ ਫੜੇ ਹੋਏ ਹਨ, ਉਹ ਸਾਧ-ਸੰਤ ਨਹੀਂ ਹੋ ਸਕਦਾ, ਉਸਨੇ ਤਾਂ ਲੋਕਾਂ ਨੂੰ ਠੱਗਣ ਵਾਸਤੇ ਇੱਕ ਭੇਖ ਬਣਾ ਲਿਆ ਹੈ। ਐਸੇ ਲੋਕ ਬਨਾਰਸੀ ਠਗ ਹੁੰਦੇ ਹਨ। ਹੁਣ ਤੁਸੀਂ ਵੇਖੋ ਇਸ ਫੋਟੋ ਵਿੱਚ ਗੁਰੂ ਸਾਹਿਬ ਦੇ ਸਿਰ ਉਪਰ ਵੀ ਮਾਲਾ ਹੈ, ਗਲੇ ਵਿੱਚ ਵੀ ਮਾਲਾ ਹੈ ਤੇ ਹੱਥ ਵਿਚ ਵੀ ਮਾਲਾ ਹੈ, ਤੇ ਇਕ ਹੱਥ ਵਿਚ ਲੋਟਾ (ਕਲਮੰਡਲ) ਵੀ ਹੈ।

**"ਗਲੀ ਜਿਨ੍ਹਾਂ ਜਪਮਾਲੀਆ ਲੋਟੇ ਹਥਿ ਨਿਬਗ ।**
**ਓਇ ਹਰਿ ਕੇ ਸੰਤ ਨਾ ਆਖੀਅਹਿ ਬਾਨਾਰਸਿ ਕੇ ਠਗ"**
**(476)**

ਐਸੇ ਲੋਕਾਂ ਨੂੰ ਕਦੇ ਵੀ ਪਰਮਾਤਮਾ ਦੇ ਭਗਤ ਜਾਂ ਸੰਤ ਨਾ ਕਹੋ। ਏਹ ਤਾਂ ਉਹਨਾਂ ਨੇ ਲੋਕਾਂ ਨੂੰ ਸ਼ਰਧਾ ਦੇ ਨਾ ਤੇ ਠੱਗਣ ਦਾ ਇੱਕ ਢੰਗ/ ਤਰੀਕਾ/ ਭੇਖ ਬਣਾਇਆ ਹੋਇਆ ਹੈ। ਗੁਰਬਾਣੀ ਦੇ ਵਿੱਚ ਐਸੇ ਕਾਫੀ ਸ਼ਬਦ ਹਨ ਜਿਹਨਾਂ ਦੇ ਵਿੱਚ ਐਸੇ ਦਿਖਾਵੇ ਤੇ ਕਰਮ-ਕਾਂਡਾਂ ਦਾ ਭੇਖੀਆਂ, ਸਾਧਾਂ, ਸੰਤਾਂ ਦਾ ਜ਼ੋਰਦਾਰ ਤਰੀਕੇ ਨਾਲ ਵਿਰੋਧ ਕੀਤਾ ਗਿਆ ਹੈ। ਤੁਸੀਂ ਜਰਾ ਕਿਸੇ ਸਾਧੂ ਨਾਲ ਚਾਰ ਦਿਨ ਗੁਜਾਰ ਕੇ ਤਾਂ ਵੇਖੋ, ਤੁਹਾਨੂੰ ਇਹਨਾਂ ਬਾਰੇ ਸਭ ਕੁੱਝ ਪਤਾ ਲੱਗ ਜਾਵੇਗਾ ਕਿ ਦਿਨ ਦੇ ਵੇਲੇ ਉਪਰੋ ਪਾਕ ਸਾਫ ਨਜ਼ਰ ਆਉਣ ਵਾਲੇ ਇਹ ਘੁੰਮ ਫਿਰ ਕੇ, ਮੰਗ ਕੇ ਖਾਣ ਵਾਲੇ ਰਾਤ ਨੂੰ ਕਿਵੇ ਗੁਲਛਰੇ ਉਡਾਉਂਦੇ ਨੇ। ਹੁਣ ਤੁਸੀਂ ਸਾਰੇ ਜਣੇ ਖ਼ੁਦ ਸੋਚੋ ਕਿ ਜੋ ਗੁਰੂ ਸਾਹਿਬ ਐਸੇ ਭੇਖਧਾਰੀਆਂ ਦੀ ਨਿੰਦਾ ਕਰਦੇ ਨੇ ਕਿ ਉਹ ਗੁਰੂ ਸਾਹਿਬ ਆਪਣਾ ਭੇਖ ਉਸ ਤਰ੍ਹਾਂ ਦਾ ਬਣਾ ਲੈਣਗੇ ? ਨਹੀਂ ਨਾ? ਕੀ ਗੁਰੂ ਸਾਹਿਬ ਜੋ ਬਾਣੀ ਵਿੱਚ ਉਪਦੇਸ਼ ਕਰਦੇ ਸਨ, ਉਸਦੇ ਉਲਟ ਕੰਮ-ਕਰਦੇ ਸਨ? ਨਹੀਂ ਨਾਂ? (ਸਭ ਨੇ ਸਹਿਮਤੀ ਵਿੱਚ ਸਿਰ ਹਿਲਾ ਕੇ ਕਿਹਾ, ਨਹੀਂ ਜੀ) ਬਸ ਏਹੀ ਕਾਰਨ ਹੈ ਕਿ ਜਗੀਰ ਸਿੰਘ ਜੀ ਨੇ ਇਸ ਫੋਟੋ ਨੂੰ ਠੱਗ ਦੀ ਫੋਟੋ ਕਿਹਾ ਹੈ। ਉਹਨਾਂ ਨੇ ਬਾਬੇ ਨਾਨਕ ਨੂੰ ਠੱਗ ਨਹੀਂ ਕਿਹਾ ਇਸ ਗਲ ਨੂੰ ਸਮਝੋ।

ਇਹ ਤਾਂ ਹੋਈ ਜਗੀਰ ਸਿੰਘ ਜੀ ਦੀ ਗੱਲ। ਹੁਣ ਤੁਸੀਂ ਕਿਵੇ ਠੀਕ ਹੋ? ਆਓ ਇਸ ਗੱਲ ਨੂੰ ਸਮਝੀਏ। ਜਿਸ ਚਿੱਤਰਕਾਰ ਨੇ ਗੁਰੂ ਸਾਹਿਬ ਦੀ ਏਹ ਫੋਟੋ ਬਣਾਈ ਹੈ, ਉਸਨੇ ਗੁਰਬਾਣੀ ਨੂੰ ਨਹੀਂ ਪੜ੍ਹਿਆ, ਇਸ ਕਰਕੇ ਉਸ ਨੂੰ ਨਹੀਂ ਪਤਾ ਕਿ ਗੁਰੂ ਸਾਹਿਬ ਤਾਂ ਭੇਖ ਦੇ ਸਖ਼ਤ ਖਿਲਾਫ਼ ਨੇ । ਉਸਨੇ ਸੋਚਿਆ ਕਿ ਗੁਰੂ ਨਾਨਕ ਸਾਹਿਬ ਵੀ ਇੱਕ ਮਹਾਂਪੁਰਖ ਹੋਏ ਨੇ, ਜੋ ਥਾਂ-ਥਾਂ ਜਾ ਕੇ ਲੋਕਾਂ ਨੂੰ ਉਪਦੇਸ਼ ਦੇਂਦੇ ਨੇ। ਰਹਿਬਰ ਨੇ, ਸੰਤ ਨੇ, ਸਾਧ ਨੇ, ਤੇ ਜੋ ਸ਼ਕਲ ਸੂਰਤ ਉਸਨੇ ਅੱਜ ਦੇ ਸਾਧਾਂ ਸੰਤਾਂ ਦੀ ਦੇਖੀ ਉਸੇ ਤਰ੍ਹਾਂ ਹੀ ਉਸਨੇ ਇੱਕ ਫੋਟੋ ਬਣਾਈ ਤੇ ਥੱਲੇ ਲਿਖ ਦਿੱਤਾ "ਗੁਰੂ ਨਾਨਕ"। ਇਸ ਫੋਟੋ ਵਿੱਚ ਉਸਨੇ ਉਹੀ ਕੁਝ ਵਿਖਾ ਦਿੱਤਾ, ਉਹੀ ਕੁਝ ਬਾਬੇ ਨਾਨਕ ਦੇ ਹੱਥ ਵਿੱਚ, ਗਲ ਵਿੱਚ ਪਾ ਦਿੱਤਾ ਜਿਸ ਤੋਂ ਗੁਰੂ ਨਾਨਕ ਸਾਹਿਬ ਨੇ ਸਾਰੀ ਲੋਕਾਈ ਨੂੰ, ਮਨੁੱਖਤਾ ਨੂੰ ਰੋਕਿਆ ਸੀ, ਤੇ ਤੁਸੀਂ ਵੀ ਤੇ ਤੁਹਾਡੇ ਵਾਂਗ ਆਮ ਲੋਕਾਂ ਨੇ ਵੀ ਨਾ ਤਾਂ ਗੁਰਬਾਣੀ ਨੂੰ ਪੜ੍ਹਿਆ, ਨਾ ਸੁਣਿਆ ਅਤੇ ਨਾ ਹੀ ਸਮਝਿਆ, ਤੇ ਲਿਆ ਕੇ ਫੋਟੋ ਘਰ ਵਿਚ ਲਾ ਕੇ ਧੂਫ ਬੱਤੀ ਸ਼ੁਰੂ ਕਰ ਦਿੱਤੀ। ਇਸੇ ਲਈ ਮੈ ਤੁਹਾਡੇ ਬਾਰੇ ਕਿਹਾ ਕਿ ਤੁਸੀਂ ਵੀ ਆਪਣੀ ਜਗ੍ਹਾ ਠੀਕ ਹੋ ਕਿਉਂਕਿ ਤੁਹਾਨੂੰ ਗੁਰਬਾਣੀ ਸਿਧਾਂਤ ਦਾ ਪਤਾ ਨਹੀਂ ਤੇ ਜਗੀਰ ਸਿੰਘ ਜੀ ਨੂੰ ਗੁਰਬਾਣੀ ਸਿਧਾਂਤ ਪਤਾ ਹੈ ਇਸ ਲਈ ਉਹ ਅਪਣੀ ਜਗ੍ਹਾ ਠੀਕ ਨੇ। ਆਈ ਸਮਝ? ਹੁਣ ਦੱਸੋ ਤੁਸੀਂ ਠੀਕ ਹੋ, ਜਾਂ ਜਗੀਰ ਸਿੰਘ ? ਸਭ ਖਾਮੋਸ਼ ਰਹੇ ਤੇ ਉਹਨਾਂ ਦੀ ਖਾਮੋਸ਼ੀ ਉਹਨਾਂ ਦੀ ਸਹਿਮਤੀ ਦਾ ਪ੍ਰਗਟਾਵਾ ਕਰ ਰਹੀ ਸੀ। ਰਮੇਸ਼, ਜੋ ਸਾਰੀ ਗੱਲ ਧਿਆਨ ਨਾਲ ਸੁਣ ਰਿਹਾ ਸੀ, ਚੁੱਪਚਾਪ ਉਠਿਆ ਤੇ ਸਭ ਦੇ ਸਾਹਮਣੇ ਹੀ ਬਾਬੇ ਨਾਨਕ ਦੀ ਬਾਹਰੋਂ ਚੁੱਕ ਕੇ ਲਿਆਂਦੀ ਉਸ ਫੋਟੋ ਨੂੰ ਅੱਗ ਲਾਕੇ, ਸਾੜ ਕੇ ਸੁਆਹ ਕਰ ਦਿੱਤਾ ਤੇ ਕਹਿਣ ਲੱਗਾ ਕਿ ਅੱਜ ਗੱਲ ਸਮਝ ਆਈ।

ਸਿੱਖ ਜਗਤ ਨੂੰ ਵੀ ਰਮੇਸ਼ ਵਾਂਗ ਇਸ ਗੁਰਮਿਤ ਸਿਧਾਂਤ ਨੂੰ ਸਮਝ ਲੈਣਾ ਚਾਹੀਦਾ ਹੈ ਤੇ ਗੁਰੂ ਸਾਹਿਬਾਨ ਦੀਆਂ ਮਨੋ-ਕਾਲਪਨਿਕ ਤਸਵੀਰਾਂ ਨੂੰ ਮੱਥੇ ਟੇਕਣ ਦੀ

ਬਜਾਏ, ਗੁਰੂ ਸਾਹਿਬ, ਜੋ ਬਾਣੀ ਵਿੱਚ ਸਾਨੂੰ ਜੀਵਨ-ਜਾਂਚ ਸਮਝਾ ਰਹੇ ਹਨ, ਉਸਨੂੰ ਸਮਝਣਾ ਚਾਹੀਦਾ ਹੈ। ਬੜਾ ਦੁੱਖ ਹੁੰਦਾ ਹੈ, ਜਦੋਂ ਮੈਂ ਸਿੱਖਾਂ ਨੂੰ ਘਰਾਂ ਦੇ ਅੰਦਰ ਇਹਨਾਂ ਤਸਵੀਰਾਂ ਅੱਗੇ ਮੱਥੇ ਟੇਕਦੇ ਹੋਏ ਤੇ ਧੂਫ-ਬੱਤੀ ਕਰਦੇ ਹੋਏ ਵੇਖਦਾ ਹਾਂ। ਹੁਣ ਤਾਂ ਚਾਈਨਾਂ ਦੀਆਂ ਬਣੀਆਂ ਬਾਬੇ ਨਾਨਕ ਦੀਆਂ ਪਲਾਸਟਿਕ ਦੀਆਂ ਮੂਰਤੀਆਂ ਵੀ ਸਿੱਖਾਂ ਦੀਆਂ ਕਾਰਾਂ ਵਿੱਚ ਵੀ ਵੇਖਣ ਨੂੰ ਮਿਲ ਜਾਦੀਆਂ ਨੇ ਕਈ ਲੋਕਾਂ ਦਾ ਤਰਕ ਹੁੰਦਾ ਹੈ ਕਿ ਇਹਨਾਂ ਤਸਵੀਰਾਂ ਰਾਹੀ ਸਾਨੂੰ ਗੁਰੂ ਸਾਹਿਬਾਨ ਦੇ ਦਰਸ਼ਨ ਹੋ ਜਾਂਦੇ ਹਨ, ਜੋ ਕਿ ਗਲਤ ਹੈ। ਗੁਰੂ ਸਾਹਿਬਾਨ ਦੇ ਦਰਸ਼ਨ ਸਾਨੂੰ ਉਹਨਾਂ ਦੀ ਬਾਣੀ ਵਿੱਚੋ ਕਰਨੇ ਚਾਹੀਦੇ ਹਨ। ਮੁਸਲਮਾਨ ਵੀਰਾਂ ਨੇ ਅੱਜ ਤੱਕ ਹਜ਼ਰਤ ਮੁਹੰਮਦ ਸਾਹਿਬ ਦੀ ਤਸਵੀਰ ਨਹੀਂ ਬਣਨ ਦਿੱਤੀ। ਉਹ ਉਹਨਾਂ ਦੇ ਦਰਸ਼ਨ 'ਕੁਰਾਨ ਸ਼ਰੀਫ' ਵਿਚੋਂ ਹੀ ਕਰਦੇ ਹਨ ਤੇ ਆਪਣੇ ਮਜਹੱਬ ਵਿੱਚ ਪੱਕੇ ਹਨ। ਜਦੋਂ ਅਸੀਂ ਗੁਰੂ ਉਪਦੇਸ਼ ਨੂੰ ਛੱਡ ਕੇ ਤਸਵੀਰਾਂ ਜਾਂ ਮੂਰਤੀਆਂ ਨੂੰ ਪੂਜਦੇ ਹਾਂ ਤਾਂ ਅਸੀਂ ਉਸ ਗਿਆਨ ਤੋਂ ਵਾਂਝੇ ਰਹਿ ਜਾਂਦੇ ਹਾਂ ਜੋ ਸਾਨੂੰ ਸਤਿਗੁਰੂ ਨੇ ਬਾਣੀ ਵਿੱਚ ਦਿੱਤਾ ਹੈ ਤੇ ਏਹੀ ਸਾਡੇ ਪਤਨ ਦਾ ਕਾਰਨ ਹੈ। ਏਸੇ ਲਈ ਸਤਿਗੁਰਾਂ ਨੇ ਬਾਣੀ ਵਿੱਚ ਮੂਰਤੀ-ਪੂਜਾ ਨੂੰ ਸਖਤੀ ਨਾਲ ਰੋਕਿਆ ਹੈ ਤੇ ਉਹਨਾਂ ਨੇ ਅਪਣੀ ਜਾ ਆਪਣੇ ਤੋਂ ਪਹਿਲੇ ਵਾਲੇ ਗੁਰੂ ਸਾਹਿਬਾ ਦੀ, ਜਾਂ ਭਗਤਾਂ ਦੀ ਕੋਈ ਤਸਵੀਰ ਨਾ ਬਣਾਈ, ਨਾ ਬਣਨ ਦਿੱਤੀ। ਬੁੱਧ ਧਰਮ ਤੇ ਜੈਨ ਧਰਮ ਦੇ ਪਤਨ ਦਾ ਕਾਰਨ ਵੀ ਏਹੀ ਹੈ ਕਿ ਉਹਨਾਂ ਦੇ ਪੈਰੋਕਾਰਾਂ ਨੇ ਉਹਨਾਂ ਦੇ ਉਪਦੇਸ਼ ਨੂੰ ਮੰਨਣ ਦੀ ਬਜਾਇ ਉਹਨਾਂ ਦੀਆਂ ਮੂਰਤੀਆਂ ਬਣਾ ਕੇ ਪੂਜਾ-ਅਰਚਨਾ ਸ਼ੁਰੂ ਕਰ ਦਿੱਤੀ ਤੇ ਅੱਜ ਉਹ ਲੱਗਭਗ ਖਤਮ ਹੀ ਹੋ ਚੁੱਕੇ ਹਨ। ਸੋ ਆਓ ਅਸੀਂ ਵੀ ਆਪਣੇ ਘਰਾਂ ਵਿਚੋਂ ਇਹਨਾਂ ਮਨੋ-ਕਾਲਪਨਿਕ ਤਸਵੀਰਾਂ ਨੂੰ ਬਾਹਰ ਕੱਢ ਕੇ, ਉਸ ਦੀ ਜਗ੍ਹਾ ਗੁਰਬਾਣੀ ਦੇ ਸ਼ਬਦਾਂ ਨੂੰ ਫ੍ਰੇਮ ਕਰਕੇ ਦੀਵਾਰਾਂ ਤੇ ਸਜਾਈਏ ਤੇ ਸਹੀ ਮਾਇਨੇ ਵਿਚ ਗੁਰਮਿਤ ਸਿਧਾਂਤ ਨਾਲ ਜੁੜੀਏ, ਤੇ ਆਪਣੇ ਸਿੱਖ ਪੰਥ ਦੀ ਹੋਂਦ ਨੂੰ ਖਤਮ ਹੋਣ ਤੋਂ ਬਚਾਈਏ।

—0—

*ਸਫਾ 27 ਦਾ ਬਾਕੀ*

ਕਰਦਿਆਂ ਦੇਖ ਕੇ ਮੈਂ ਉਸ ਦੀ ਕਾਬਲੀਅਤ ਤੋਂ ਅੰਦਾਜ਼ਾ ਲਾ ਰਿਹਾ ਸਾਂ ਕਿ ਇਹ ਨੌਜਵਾਨ ਭਵਿੱਖ ਵਿੱਚ ਕੌਮ ਦਾ ਵਧੀਆ ਆਗੂ ਬਣੇਗਾ। ਉਸਦੇ ਨਿਖਰੇ ਹੋਏ ਸਿੱਖੀ ਵਿਚਾਰ ਉਸਨੂੰ ਉਭਦੀ ਉਭਰਦੀ ਸ਼ਾਨਦਾਰ ਸਖਸ਼ੀਅਤ ਬਣਾ ਰਹੇ ਸਨ। ਮੈਨੂੰ ਵੀ ਅਕਸਰ ਉਹ ਰੋਟੀ ਖਵਾਉਂਦਾ ਸੀ ਅਤੇ ਕਾਫੀ ਦੇਰ ਵਿਚਾਰਾਂ ਕਰਦੇ ਸਾਂ। (ਜਸਵੰਤ ਸਿੰਘ ਕੰਵਲ, ਨਾਵਲਕਾਰ)

੪- ਪ੍ਰਿੰ ਸਤਬੀਰ ਸਿੰਘ ਦਾ ਮਨ ਭਾਉਂਦਾ ਵਿਸ਼ਾ ਸਿੱਖ ਸਿਆਸਤ ਸੀ। ਇਸਦੇ ਬਾਵਜੂਦ ਉਹ ਸਿੱਖ ਸਿਆਸਤ ਤੋਂ ਬਿਲਕੁਲ ਨਿਰਲੇਪ ਵੀ ਸਨ। ਮਿੱਤਰਾਂ ਦੀ ਹਾਜ਼ਰੀ ਵਿੱਚ ਉਹ ਘੱਟ ਹੀ ਬੋਲਦੇ ਸਨ ਪਰ ਜਦੋਂ ਬੋਲਦੇ ਸਨ ਤਾਂ ਹੋਰ ਕਿਸੇ ਨੂੰ ਬੋਲਣ ਦੀ ਲੋੜ ਨਹੀਂ ਸੀ ਪੈਂਦੀ। ( ਡਾ.ਬਲਕਾਰ ਸਿੰਘ )

੫- ਪ੍ਰਿੰ ਸਤਬੀਰ ਸਿੰਘ ਦਾ ਜੀਵਨ ਇੱਕ ਆਦਰਸ਼ਕ ਸਿੱਖ ਜੀਵਨ ਹੈ। ਉਹ ਸਿੱਖ ਸਮੱਸਿਆਵਾਂ ਹੱਲ ਕਰਨ ਕਰਨ ਲਈ ਸਦਾ ਜੂਝਦੇ ਰਹੇ। ਆਪਣੇ ਆਪ ਵਿੱਚ ਉਹ ਪ੍ਰੇਰਨਾ ਦੇ ਇੱਕ ਅਮੁੱਕ ਸੋਮੇ ਸਨ। ਉਹ ਇੱਕ ਯੋਗ ਅਧਿਆਪਕ ਦੇ ਨਾਲ ਨਾਲ ਇੱਕ ਕੁਸ਼ਲ ਪ੍ਰਬੰਧਕ ਵੀ ਸਨ। ਉਹਨਾਂ ਦੇ ਉੱਚ ਕੋਟੀ ਦੇ ਬੁਲਾਰੇ ਹੋਣ ਦਾ ਕਿਸ ਨੂੰ ਨਹੀਂ ਪਤਾ ? ( ਪ੍ਰਿੰ ਰਾਮ ਸਿੰਘ )

੬- ਪ੍ਰਿੰਸੀਪਲ ਸਤਬੀਰ ਸਿੰਘ ਜੀ ਸਾਡੇ ਸ਼ਰਧਾਵਾਨ ਸਿੱਖ ਇਤਿਹਾਸਕਾਰ ਸਨ। ਗੁਰੂ ਸਾਹਿਬਾਨਾਂ ਦਾ ਜੀਵਨ ਇਤਿਹਾਸ ਲਿਖਣ ਲੱਗਿਆਂ ਉਹਨਾਂ ਦੀ ਸ਼ਰਧਾ ਇਤਿਹਾਸ ਉੱਤੇ ਭਾਰੀ ਪੈ ਜਾਂਦੀ ਹੈ ਪਰ ਫਿਰ ਵੀ ਉਹਨਾਂ ਦਾ ਨਜ਼ਰੀਅਕ ਵਿਗਿਆਨਕ ਤੇ ਪ੍ਰੁੱਖਤਾ ਰਿਹਾ ਹੈ। ਆਪ ਦੀਆਂ ਕਿਤਾਬਾਂ ਦੇ ਪਾਠਕਾਂ ਦੀ ਬਹੁਤ ਵੱਡੀ ਗਿਣਤੀ ਹੈ। ਆਪ ਬੁਲਾਰੇ ਵੀ ਬਹੁਤ ਕਮਾਲ ਦੇ ਸਨ। ਬਹੁਤ ਹੀ ਠਰੰਮੇ ਨਾਲ ਬੋਲਦੇ ਸਨ। ਉਹਨਾਂ ਦੇ ਮੂੰਹ ਵਿੱਚੋਂ ਨਿੱਕਲੀ ਹਰ ਗੱਲ ਸਰੋਤਿਆਂ ਦੇ ਦਿਲ ਦਿਮਾਗ ਵਿੱਚ ਬੈਠ ਜਾਂਦੀ ਸੀ। (ਨਿਰੰਜਨ ਸਿੰਘ ਸਾਥੀ, ਜਲੰਧਰ)

—0—

**ਆਰ. ਐਸ. ਐਸ. ਹਾਲੇ ਜੰਮੀ ਵੀ ਨਹੀਂ ਸੀ , ਅਤੇ ਨਾ ਹੀ ਹਾਲੇ ਆਰ. ਐਸ. ਐਸ. ਦੀ ਕਲਪਿਤ ਭਾਰਤ ਮਾਤਾ ਦਾ ਜਨਮ ਹੋਇਆ ਸੀ, ਜਦੋਂ ਸਿੱਖ ਕੌਮ ਨੇ ਅਣਵੰਡੇ ਪੰਜਾਬ ਉੱਤੇ ਅਫਗਾਨਾਂ ਅਤੇ ਮੁਗਲਾਂ ਦੀਆਂ ਗੋਡਣੀਆਂ ਲੁਆ ਕੇ ਸਿੱਖ ਰਾਜ ਸਥਾਪਿਤ ਕਰ ਲਿਆ ਸੀ। ਮੋਹਨ ਭਾਗਵਤ ਅਤੇ ਨਰਿੰਦਰ ਮੋਦੀ ਵੀ ਸਿੱਖ ਰਾਜ ਸਥਾਪਿਤ ਹੋਣ ਤੋਂ ਪਹਿਲਾਂ ਅਠ੍ਹਾਰਵੀਂ ਸਦੀ ਵਿੱਚ ਪਤਾ ਨਹੀਂ ਕਿਹੜੀ ਜੂਨ ਵਿੱਚ ਭਟਕਦੇ ਹੋਣਗੇ।**

---

ਜਥੇਦਾਰ ਮਹਿੰਦਰ ਸਿੰਘ ਖ਼ਹਿਰਾ ਇਗਲੈਂਡ
07989927477

"ਜਦੋਂ ਮੁਹੰਮਦ ਗੌਰੀ ਨੇ 1192 ਈ. ਵਿੱਚ ਪਾਣੀਪੱਤ ਦੇ ਮੈਦਾਨ ਵਿੱਚ ਆਖਰੀ ਹਿੰਦੂ ਬਾਦਸ਼ਾਹ ਨੂੰ ਭਾਂਜ ਦਿੱਤੀ, ਜਿਸ ਨਾਲ ਹਿੰਦੋਸਤਾਨ ਉੱਤੇ ਨਿੱਤ ਨਵੇਂ ਮੁਸਲਮਾਨੀ ਹੱਲਿਆਂ ਦਾ ਖਾਤਮਾ ਹੋ ਗਿਆ ਤਾਂ ਮੁਸਲਮਾਨਾਂ ਨੇ ਨਿੱਠ ਕੇ ਹਿੰਦੋਸਤਾਨ ਵਿੱਚ ਰਾਜ ਕਰਨਾ ਸ਼ੁਰੂ ਕੀਤਾ। ਇਸ ਤੋਂ ਮਗਰੋਂ ਲਗਾਤਾਰ ਸਾਜਿਸ਼ਾਂ ਕਤਲਾਂ ਤੇ ਬਗਾਵਤ ਦਾ ਦੌਰ ਸ਼ੁਰੂ ਹੋਇਆ ਅਤੇ ਦਿੱਲੀ ਦੇ ਤੱਖਤ ਨੇ ਕਈ ਰੰਗ ਵਟਾਏ, ਪਰ ਅੰਤ ਮੁਗਲਾਂ ਨੇ ਦਿੱਲੀ ਦੇ ਤੱਖਤ ਤੇ ਪੱਕਾ ਕਬਜ਼ਾ ਕਰ ਲਿਆ, ਹੋਲੀ ਹੋਲੀ ਉਨ੍ਹਾਂ ਦਾ ਰਜ ਵਧਣ ਲੱਗਾ ਤੇ ਔਰੰਗਜ਼ੇਬ ਦੇ ਮਰਨ ਸਮੇਂ ਤੱਕ ਇਸਲਾਮੀ ਰਾਜ ਖੰਡਤ ਹਿੰਦੋਸਤਾਨ ਤੇ ਛਾ ਗਿਆ ਸੀ।

ਖੰਡਤ ਹਿੰਦੋਸਤਾਨ ਦੇ ਰੂਹਾਨੀ ਆਗੂਆਂ, ਰਿਸ਼ੀਆਂ ਮੁਨੀਆਂ, ਬ੍ਰਹਮਚਾਰੀਆਂ ਸਭਨਾਂ ਦਾ ਇਹ ਫਰਜ਼ ਸੀ ਕਿ ਉਹ ਉਸ ਵੇਲੇ ਹਿੰਦ ਦੀ ਦੁਖੀ ਜਨਤਾ ਦੇ ਹਰ ਔਖੇ ਵੇਲੇ ਕੰਮ ਆਉਂਦੇ ਅਤੇ ਕਰੋੜਾਂ ਬਾਹਵਾਂ ਨੂੰ ਸਹੀ ਸੇਧ ਦੇ ਕੇ ਕੁਝ ਹਜ਼ਾਰਾਂ ਦੀ ਗਿਣਤੀ ਦੇ ਮਾਲਿਕ ਦੁਰਾਨੀ ਧਾੜਵੀਆਂ ਦਾ ਮੁਕਾਬਲਾ ਕਰਨ ਲਈ ਪ੍ਰੇਰਦੇ, ਪਰ ਇਸ ਤੋਂ ਉਲਟ ਇਹ ਬ੍ਰਹਮਚਾਰੀ ਬ੍ਰਾਹਮਣ, ਸ੍ਵਾਮੀ ਲੋਗ ਡਰਦੇ ਮਾਰੇ ਸਭ ਕੁਝ ਨੂੰ ਛੱਡ ਛਡਾ ਕੇ ਰਿਖੀਕੇਸ਼, ਹਰਿਦੁਆਰ, ਪਿਹੇਵਾ, ਮਥਰਾ, ਬਿੰਦ੍ਰਾਬਨ ਆਦਿ ਸੁਰੱਖਿਅਤ ਤੀਰਥਾਂ ਤੇ ਜਾ ਬਿਰਾਜੇ। ਬਾਕੀ ਸਾਰੇ ਮੈਦਾਨਾਂ ਵਿੱਚਲੇ ਤੀਰਥ ਅਸਥਾਨ ਤੇ ਮੰਦਰ ਮੂਰਤੀਆਂ ਸੁੰਨੇ ਛੱਡ-ਛਡਾ ਕੇ ਹਿਮਾਲੀਆ ਪਰਬਤ ਦੀਆਂ ਗੁਫਾਵਾਂ ਵਿੱਚ ਸਿਰ ਜਾ ਲੁਕਾਏ ਤਾਂ ਹੀ ਪੰਦਰਵੀਂ ਸਦੀ ਵਿੱਚ ਗੁਰੂ ਨਾਨਕ ਸਾਹਿਬ ਨੇ ਸੁਮੇਰ ਪਰਬਤ ਉੱਤੇ ਜਾ ਕੇ ਸਿੱਧਾਂ ਨਾਲ ਜਦੋਂ ਗੋਸ਼ਟਿ ਕੀਤੀ ਅਤੇ ਸਿੱਧਾਂ ਨੇ ਸਵਾਲ ਕੀਤਾ ਕਿ ਨਾਨਕਾ 'ਮਾਤ ਲੋਕ ਵਿਚ ਕਿਯਾ ਵਰਤਾਰਾ', ਤਾਂ ਗੁਰੂ ਨਾਨਕ ਸਾਹਿਬ ਜੀ ਨੇ ਉੱਤਰ ਦਿੱਤਾ ਕਿ ਹਿੰਦੋਸਤਾਨ ਦੇ ਸੰਸਾਰ ਵਿੱਚ ਅੰਧੇਰਾ ਅਤੇ ਪਾਪ ਮਚਿਆ ਹੋਇਆ ਹੈ, ਅਤਿਆਚਾਰ ਦੇ ਲਿਤਾੜੇ ਲੋਕ ਚੀਕ ਪੁਕਾਰ ਕਰ ਰਹੇ ਹਨ ਕੋਈ ਉਨ੍ਹਾਂ ਦੀ ਸੁਨਣ ਵਾਲਾ ਨਹੀਂ ਹੈ, ਤੁਸੀਂ ਆਗੂ ਕਹਾਉਣ ਵਾਲੇ ਸਿੱਧ ਲੋਕ ਪਹਾੜਾਂ ਵਿੱਚ ਲੁਕ ਬੈਠੇ ਹੋ। ਅਸਲੀ ਗਿਆਨ ਅਤੇ ਤਿਆਗ ਤੋਂ ਬਿਹੂਣੇ ਜੋਗੀ ਲੋਕ ਦਿਨ ਰਾਤ ਸਿਰ ਅਤੇ ਪਿੰਡੇ ਉੱਤੇ ਸੁਆਹ ਮਲਣ ਵਿੱਚ ਲੱਗੇ ਰਹਿੰਦੇ ਹਨ। ਸੰਸਾਰ ਸੱਚੇ ਆਗੂ ਬਿਨਾ ਡੁੱਬ ਰਿਹਾ ਹੈ, (ਭਾਈ ਗੁਰਦਾਸ ਵਾਰ 1 ਪਉੜੀ 29) ਇਸ਼ ਤਰ੍ਹਾਂ ਗੁਰੂ ਨਾਨਕ ਸਾਹਿਬ ਨੇ ਹਿੰਦੋਸਤਾਨ ਦੇ ਲੋਕਾਂ ਦੀ ਦੁਰਦਸ਼ਾ ਨੂੰ ਮਹਿਸੂਸ ਕੀਤਾ ਸੰਸਾਰ ਦੇ ਇਤਿਹਾਸ ਵਿੱਚ ਇਹ ਅਨੋਖੀ ਗੱਲ ਹੈ ਕਿ ਕਿਸੇ ਸਰਬ ਸਾਂਝੇ ਧਾਰਮਿਕ ਆਗੂ ਨੇ ਦੁਖੀਆਂ ਦੇ ਦੁਖੜਿਆਂ ਨੂੰ ਮਹਿਸੂਸ ਕਰ ਕੇ ਅਤਿਆਚਾਰੀ ਵੈਰੀਆਂ ਦੇ ਵਿਰੁੱਧ ਇਸ ਤਰ੍ਹਾਂ ਖੁਲ੍ਹ ਕੇ ਅਜਿਹੀ ਉੱਚੀ ਅਵਾਜ਼ ਉਠਾਈ ਹੋਵੇ "ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ ਦਾ ਉਪਦੇਸ ਦੇ ਕੇ ਲੋਕਾਂ ਦੇ ਦਿਲਾਂ ਨੂੰ ਉਭਾਰਿਆ ਹੋਵੇ।

ਗੁਰੂ ਨਾਨਕ ਸਾਹਿਬ ਨੇ ਮਨੋਹਰ ਬਚਨਾਂ ਅਤੇ 'ਧੁਰ ਕੀ ਬਾਣੀ' ਦੇ ਕੀਰਤਨ ਨਾਲ ਲੋਕਾਂ ਵਿੱਚ ਜਾਗਰਿਤੀ ਪੈਦਾ ਕਰ ਦਿੱਤੀ। ਗੁਰੂ ਨਾਨਕ ਸਾਹਿਬ ਦੇ ਦੂਸਰੇ ਗੱਦੀ ਨਸ਼ੀਨ ਗੁਰੂ

ਅੰਗਦ ਦੇਵ ਜੀ ਨੇ ਇਹਨਾਂ ਪੂਰਨਿਆਂ ਉੱਤੇ ਚਲਦੇ ਹੋਏ ਲੋਕਾਂ ਨੂੰ ਇੱਕ ਮੁੱਠ ਅਤੇ ਇੱਕ ਜਾਨ ਕਰਨ ਦੇ ਉਪਰਾਲੇ ਅਰੰਭੇ। ਗੁਰੂ ਹਰਿਗੋਬਿੰਦ ਸਾਹਿਬ ਨੇ ਨਾਨਕ ਪੰਥੀਆਂ ਵਿੱਚ ਜੰਗੀ ਸਪਿਰਿਟ ਭਰੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕਰ ਕੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਖਾਲਸਾ ਪੰਥ ਦਾ ਜਰਨੈਲ ਥਾਪਿਆ, ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿੱਚ ਖਾਲਸੇ ਨੇ ਹੱਲਾ ਮਾਰ ਕੇ ਪੰਜਾਬ ਦਾ ਬਹੁਤ ਸਾਰਾ ਹਿੱਸਾ ਮੁਗਲਾਂ ਦੇ ਜੂਲੇ ਹੇਠੋਂ ਆਜ਼ਾਦ ਕਰਾ ਕੇ ਖਾਲਸਾ ਰਾਜ ਸਥਾਪਿਤ ਕਰ ਲਿਆ ਭਾਵੇਂ ਇਹ ਰਾਜ ਬਾਹਲਾ ਚਿਰ ਸਥਾਪਿਤ ਨਾ ਰਹਿ ਸਕਿਆ ਕਿਉਂਕਿ ਸਿੰਘਾਂ ਨੇ ਤਾਂ ਹਿੰਦੂਆਂ ੀ ਆਜ਼ਾਦੀ ਲਈ ਸੀਸ ਤਲੀ ਉਪਰ ਰੱਖੇ ਹੋਏ ਸਨ ਪਰ ਕਿਸੇ ਇੱਕ ਵੀ ਉਘੇ ਹਿੰਦੂ ਨੇ ਉਨ੍ਹਾਂ ਦੀ ਸਹਾਇਤਾ ਨਾ ਕੀਤੀ, ਬਲਕਿ ਉਨ੍ਹਾਂ ਦੇ ਵੱਡੇ-ਵੱਡੇ ਸਾਰੇ ਹਿੰਦੂ ਰਾਜੇ ਮੁਗਲਾਂ ਦੀ ਸਹਾਇਤਾ ਲਈ ਸਿੰਘਾਂ ਵਿਰੁੱਧ ਆਪਣੇ ਲਾਉ ਲਸ਼ਕਰ ਸਮੇਤ ਚੜ੍ਹ ਕੇ ਆਉਂਦੇ ਰਹੇ। ਪਰ ਸੁਤੰਤਰਤਾ ਦੀ ਜੋ ਚੰਗਿਆੜੀ ਗੁਰੂ ਗੋਬਿੰਦ ਸਿੰਘ ਨੇ ਸੁਲਗਾਈ ਸੀ ਅਤੇ ਜਿਸ ਨੂੰ ਬੰਦਾ ਸਿੰਘ ਬਹਾਦਰ ਨੇ ਹਵਾ ਝੱਲੀ ਸੀ, ਬੁਝਾਈ ਨਾ ਜਾ ਸਕੀ ਬਲਕਿ ਚਾਲੀ ਵਰ੍ਹਿਆਂ ਪਿੱਛੋਂ ਉਹ ਭਾਂਬੜ ਵਾਂਗ ਮੱਚ ਉੱਠੀ ਅਤੇ ਅਣਵੰਡੇ ਪੰਜਾਬ ਨੂੰ ਅਫਗਾਨਾਂ ਤੇ ਮੁਗਲਾਂ ਤੋਂ ਆਜ਼ਾਦ ਕਰਵਾ ਕੇ ਹੀ ਠੰਡੀ ਹੋਈ।

ਸਤਾਰ੍ਹਵੀਂ ਅਠਾਰ੍ਹਵੀਂ ਸਦੀ ਦੇ ਮੁਗਲ ਸਾਮਰਾਜ ਨਾਲ ਸਿੱਖ ਧਰਮ ਤੇ ਸਿੱਖ ਪੰਥ ਦਾ ਸੰਘਰਸ਼ ਕੋਈ ਐਵੇਂ ਓਪਰੀ ਤੇ ਇਤਫਾਕੀਆ ਘਟਨਾ ਨਹੀਂ ਸੀ, ਸਗੋਂ ਬੁਨਿਆਦੀ, ਆਤਮਿਕ ਤੇ ਸਮਾਜਿਕ ਸਿਧਾਂਤਾਂ ਦਾ ਘੋਰ ਸੰਘਰਸ਼ ਅਤੇ ਇਤਿਹਾਸਕ ਭੇੜ ਸੀ ਅਤੇ ਸ਼ੇਖ ਮੁਜੱਦਦ-ਅਲਫਦਾਨੀ, ਸਿਰਹੰਦੀ ਇਸਲਾਮੀ ਰਾਜ ਦੇ ਝੰਡੇ ਅਤੇ ਅਸੀਮ ਸ਼ਕਤੀ ਹੇਠਾਂ ਇਹ ਸੰਘਰਸ਼ ਦਾ ਜਰਨੈਲ ਸੀ, ਜਿਸ ਨੇ ਅਤੇ ਜਿਸ ਦੇ ਉਤਰਾਧਿਕਾਰੀ ਗੱਦੀਦਾਰਾਂ ਨੇ ਸਾਹਿਬ ਪੰਚਮ ਪਾਤਿਸ਼ਾਹ ਨੂੰ ਅਤਿ ਦੇ ਤਸੀਹੇ ਦੇ ਕੇ ਸ਼ਹੀਦ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਨੂੰ ਮਰਵਾਉਣ ਦੀ ਕੋਸ਼ਿਸ਼ ਕੀਤੀ ਤੇ ਬੰਦੀ ਖਾਨੇ ਪੁਆਇਆ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਸਮਾਪਤ ਕਰਨ ਦਾ ਯਤਨ ਕੀਤਾ, ਗੁਰੂ ਤੇਗ ਬਹਾਦਰ ਸਾਹਿਬ ਦਾ ਸੀਸ ਕਲਮ ਕਰਵਾਇਆ, 1708 ਵਿੱਚ ਗੁਰੂ ਗੋਬਿੰਦ ਸਿੰਘ ਜੀ ਉੱਤੇ ਘਾਤਕ ਹਮਲਾ ਕਰਵਾਇਆ ਸ਼ੀਰ ਖੋਰ ਸਾਹਿਬਜ਼ਾਦਿਆਂ ਨੂੰ ਕੰਧਾਂ ਵਿੱਚ ਚਿਣਵਾਇਆ ਅਤੇ ਫਿਰ ਅਨੇਕ ਸਿੱਖ ਸੇਵਕਾਂ ਦੀਆਂ ਸ਼ਹੀਦੀਆਂ ਏਸੇ ਮਹਾਨ ਮਾਰਗ ਦੇ ਮਹਾਨ ਮੀਲ ਪੱਥਰ ਹਨ। ਸਿੱਖਾਂ ਵਿਰੁੱਧ ਕਤਲੇਆਮ ਦਾ ਸ਼ਾਹੀ ਹੁਕਮ ਜਾਰੀ ਕਰਵਾਇਆ, ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਾਥੀਆਂ ਨੂੰ ਦਿੱਲੀ ਵਿੱਚ ਸ਼ਹੀਦ ਕਰਵਾਇਆ, ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖੇ ਗਏ।

ਸਮਕਾਲੀ ਤੁਰਕੀ ਇਤਿਹਾਸਕਾਰ ਤਹਿਮਾਸਪ ਮਸਕੀਨ ਨੇ ਅਠ੍ਹਾਰਵੀਂ ਸਦੀ ਦੇ ਪੰਜਾਬ ਦੇ ਹਾਲਾਤ ਬਾਰੇ ਰਿਪੋਰਟ ਲਿਖੀ - ਇਹ ਹੱਥ ਲਿਖਤ ਅੱਜ ਕਲ ਵਲਾਇਤੀ ਅਜਾਇਬ ਘਰ ਲੰਡਨ ਵਿੱਚ ਪਈ ਹੈ (ਹਵਾਲਾ ਬਹੁ ਵਿਸਥਾਰ ਪੰਨਾ 34 ਲੇਖਕ ਸ. ਕਪੂਰ ਸਿੰਘ) ਇਸ ਹੱਥ ਲਿਖਤ ਦਾ ਨੰਬਰ 8807 ਹੈ ਇਸ ਵਿੱਚ ਇਉਂ ਲਿਖਿਆ ਹੈ, "ਲਾਹੌਰ ਦੇ ਗਵਰਨਰ ਨੇ ਆਪਣੇ ਬਹੁਤ ਸਾਰੇ ਤੌਪਚੀਆਂ ਨੂੰ ਸਿੱਖਾਂ ਨੂੰ ਮਾਰ ਮੁਕਾਉਣ ਲਈ ਨੀਯਤ ਕੀਤਾ। ਇਹ ਲੋਕ ਅਠਾਈ-ਅਠਾਈ ਕੋਹ ਤੱਕ ਸਿੱਖਾਂ ਦਾ ਪਿੱਛਾ ਕਰਦੇ ਸਨ, ਤੇ ਜਿਥੇ ਵੀ ਸਿੱਖ ਮਿਲਦਾ ਉਸ ਨੂੰ ਕੱਤਲ ਕਰ ਦਿੰਦੇ ਸਨ ਜੋ ਕੋਈ ਸਿੱਖਾਂ ਦਾ ਸਿਰ ਵੱਢ ਕੇ ਲਿਆਉਂਦਾ ਸੀ, ਉਸ ਨੂੰ ਦਸ ਰੁਪਏ ਫ਼ੀ ਸਿਰ ਮਿਲਦਾ ਸੀ। ਸਿੱਖਾਂ ਦਾ ਪਿੱਛਾ ਕਰਦਿਆਂ ਜੇ ਕਿਸੇ ਤੌਪਚੀ ਦਾ ਘੋੜਾ ਗਵਾਚ ਜਾਂ ਮਰ ਜਾਂਦਾ ਸੀ, ਉਸ ਨੂੰ ਸਰਕਾਰੀ ਅਸਤਬਲ ਵਿੱਚੋਂ ਨਵਾਂ ਘੋੜਾ ਮਿਲ ਜਾਂਦਾ ਸੀ, ਇਹ ਲਿਖਣਾ ਕੁਥਾਂਹ ਨਾ ਹੋਵੇਗਾ ਕਿ ਸਿੱਖਾਂ ਦੇ ਸਿਰਾਂ ਦਾ ਮੁੱਲ ਵਧਦਾ ਘਟਦਾ ਰਹਿੰਦਾ ਸੀ ਅਤੇ ਕਈ ਵਾਰ ਭਾਅ ਅੱਸੀ-ਅੱਸੀ ਰੁਪਏ ਤੱਕ ਚੜ੍ਹ ਜਾਂਦਾ ਸੀ। ਖਾਸ ਕਰ ਦਿੱਲੀ ਦੇ ਸ਼ਹਿਨਸ਼ਾਹ ਫਰੁਖ਼ਸੀਅਰ ਦੇ ਜ਼ਮਾਨੇ ਵਿੱਚ ਸਿੱਖਾਂ ਦੇ ਸਿਰ ਦੀ ਕੀਮਤ ਬਹੁਤ ਵੱਧ ਗਈ ਸੀ। ਸਿੱਖਾਂ ਨੂੰ ਇਹ ਮੁੱਲ ਪੰਜਾਬ ਨੂੰ ਮੱਧ ਏਸ਼ੀਆਈ ਗੁਲਾਮੀ ਦੇ ਪ੍ਰਭਾਵਾਂ ਤੋਂ ਬਚਾਉਣ ਅਤੇ ਅਜ਼ਾਦ ਕਰਵਾਉਂਣ ਲਈ ਤਾਰਨਾ ਪਿਆ ਸੀ।

ਜੇ ਸਿੱਖ ਨਾ ਹੁੰਦੇ ਤਾਂ ਅੱਜ ਪੰਜਾਬ ਕਾਬਲ ਦਾ ਇੱਕ ਸੂਬਾ ਹੁੰਦਾ ਅਤੇ ਸਦੀਆਂ ਤੋਂ ਸਭਿਆਚਾਰਕ ਤੇ ਰਾਜਸੀ ਤੌਰ ਤੇ ਹਿੰਦੋਸਤਾਨ ਨਾਲੋਂ ਵੱਖਰਾ ਹੁੰਦਾ। ਸਿੱਖਾਂ ਨੇ ਪੰਜਾਬ ਲਈ 'ਜੋਧਿਆਂ ਦਾ ਦੇਸ' ਦਾ ਕਾਬਲੇ ਰਸ਼ਕ ਨਾਂ ਜਿੱਤਿਆ ਹੈ ਅਤੇ ਸਿੱਖਾਂ ਨੂੰ ਹੀ ਇਸ ਗੱਲ ਦਾ ਮਾਣ ਹੋ ਸਕਦਾ ਹੈ ਕਿ ਉਨ੍ਹਾਂ ਨੇ ਬਿਦੇਸੀ ਹਮਲਆਵਰਾਂ ਦੇ ਅੱਗੇ ਛਾਤੀ ਡਾਹ ਕੇ ਉਨ੍ਹਾਂ ਨੂੰ ਠੱਲ੍ਹ ਪਾਈ ਹੈ, ਉਹ ਹਮਲਆਵਰ ਜੋ ਪਿੱਛਲੇ ਹਜ਼ਾਰਾਂ ਸਾਲਾਂ ਤੋਂ ਹੜ੍ਹ ਵਾਂਗ ਉਤਰ-ਪੱਛਮੀ ਦਰਿਆ ਵਿੱਚੋਂ ਦਾਖਲ ਹੁੰਦੇ ਰਹੇ ਹਨ। ਇਸ ਲਈ ਉੱਤਰੀ ਹਿੰਦੋਸਤਾਨ ਦੇ ਲੋਕਾਂ ਖਾਸ ਕਰ ਕੇ ਪੰਜਾਬੀਆਂ ਨੂੰ ਸਿੱਖਾਂ ਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ।

—0—

# ਇਹ ਨੌਜਵਾਨ ਪੰਜਾਬ ਦੇ! ਮੌਤ ਨੂੰ ਮਖ਼ੌਲਾਂ ਕਰਨ ???

*ਡਾ. ਕੁਲਵੰਤ ਕੌਰ*
*98156-20515*

ਯੁੱਗ ਸ਼ਾਇਰ ਅਤੇ ਅਜ਼ੀਮ ਵਿਗਿਆਨੀ ਪ੍ਰੋ. ਪੂਰਨ ਸਿੰਘ ਨੇ ਜਦੋਂ ਮੱਖਣਾਂ ਨਾਲ ਪਾਲੇ ਪੰਜਾਬੀ ਗੱਭਰੂਆਂ ਅਤੇ ਹੁਸੀਨ ਮੁਟਿਆਰਾਂ ਦੀ ਤਾਰੀਫ਼ ਵਜੋਂ ਲੋਹੜੇ ਦੀ ਸ਼ਾਇਰੀ ਕੀਤੀ ਸੀ ਅਤੇ ਇਨ੍ਹਾਂ ਨੂੰ ਅਸੂਲਾਂ ਲਈ ਮਰ ਮਿਟਣ ਵਾਲੇ, ਮੌਤ ਨੂੰ ਮਖ਼ੌਲ ਕਰਨ ਵਾਲੇ, ਲੱਤਾਂ ਹਿਲਾਉਣ ਖ਼ਾਤਿਰ ਪੰਜਾਹ ਕੋਹ ਪੈਂਡਾ ਮਾਰਨ ਵਾਲੇ ਅਤੇ ਪਿਆਰ-ਮੁਹੱਬਤ ਕਰਨ ਵਿਚ ਹੀਰ-ਰਾਂਝੇ ਦੇ ਭੈਣ ਭਰਾ ਆਖਿਆ ਸੀ, ਉਦੋਂ ਵਾਕਈ ਸੱਚਾਈ ਇਹੋ ਜਿਹੀ ਹੋਵੇਗੀ ਪਰੰਤੂ ਅਜੋਕਾ ਆਲਮ ਵੇਖਣ ਜੇਕਰ ਪ੍ਰੋਫ਼ੈਸਰ ਸਾਹਿਬ ਵੀ ਮੁੜ ਇਸ ਧਰਤੀ 'ਤੇ ਆ ਜਾਣ ਤਾਂ ਨਿਸਚੇ ਹੀ ਪਾਗ਼ਲ ਹੋ ਜਾਣਗੇ ਉਹ। ਕੋਈ ਵੀ ਹੱਸਾਸ, ਸੰਵੇਦਨਸ਼ੀਲ ਅਤੇ ਸੁਹਿਰਦ ਵਿਅਕਤੀ ਸਵੇਰੇ ਅਖ਼ਬਾਰ ਪੜ੍ਹਕੇ, ਖ਼ਬਰਾਂ ਸੁਣਕੇ ਅਤੇ ਮੀਡੀਏ ਰਾਹੀਂ ਜਾਣਕਾਰੀ ਹਾਸਿਲ ਕਰਕੇ ਤੜਪ ਉੱਠਦਾ ਹੈ, ਮੱਥਾ ਪਿੱਟਦਾ ਅਤੇ ਅਜਿਹੇ ਹਾਲਾਤ ਪੈਦਾ ਕਰਨ ਵਾਲਿਆਂ ਨੂੰ ਕੋਸਦਾ ਹੈ। ਨੌਜਵਾਨ ਪੁੱਤਰਾਂ ਦੀਆਂ ਮੋਢਿਆਂ 'ਤੇ ਢੋਈਆਂ ਜਾ ਰਹੀਆਂ ਅਰਥੀਆਂ ਮਾਪਿਆਂ ਨੂੰ ਜਿਉਂਦੀਆਂ ਲਾਸ਼ਾਂ ਬਣਾ ਰਹੀਆਂ ਹਨ। ਸਮਾਜਿਕ ਬਰਬਾਦੀ ਦੀ ਇਹ ਇਬਾਰਤ ਆਉਣ ਵਾਲੀਆਂ ਨਸਲਾਂ ਲਈ ਵੀ ਤਬਾਹੀ ਦੀ ਦਸਤਕ ਹੈ।

ਨਸ਼ਿਆਂ ਦੀ ਵਿਕਰਾਲਤਾ, ਬਰਬਾਦੀ, ਤਬਾਹੀ ਅਤੇ ਸਰਬਨਾਸ਼ ਦਾ ਜ਼ਿਕਰ ਕਰਨ ਤੋਂ ਪਹਿਲਾਂ ਮੈਂ ਪੂਰੀ ਬੇ ਬਾਕੀ ਨਾਲ ਆਖਣਾ ਚਾਹਾਂਗੀ ਕਿ ਜਿਸ ਸੂਬੇ ਦਾ ਸਮੁੱਚਾ ਦਾਰੋਮਦਾਰ ਹੀ ਸ਼ਰਾਬ ਤੋਂ ਹੋਣ ਵਾਲੀ ਆਮਦਨ 'ਤੇ ਨਿਰਭਰ ਕਰਦਾ ਹੋਵੇ, ਜਿੱਥੇ ਹਰ ਸਾਲ ਠੇਕਿਆਂ ਤੇ ਸ਼ਰਾਬ-ਮਿੱਲਾਂ ਦੀ ਗਿਣਤੀ ਵਧਾਈ ਜਾ ਰਹੀ ਹੋਵੇ ਤੇ ਜਿੱਥੇ ਔਰਤਾਂ ਵੀ ਇਸ ਕਾਰੋਬਾਰ ਦੀਆਂ ਗੱਜ ਵੱਜ ਕੇ ਹਿੱਸੇਦਾਰ ਬਣੀਆਂ ਬੈਠੀਆਂ ਹੋਣ ਉੱਥੇ ਨਸ਼ਿਆਂ ਨੂੰ ਠੱਲ੍ਹ ਪਾਉਣੀ, ਗੁਨਾਹਗਾਰ ਫੜਨੇ ਜਾਂ ਸਜ਼ਾਵਾਂ ਦੇਣੀਆਂ ਹਵਾ ਵਿਚ ਤੀਰ ਚਲਾਉਣ ਵਾਲੀ ਗੱਲ ਜਾਪਦੀ ਹੈ। ਹਾਂ, ਜੇਕਰ ਸਾਡੇ ਪਿਛਲੇ ਸਿਹਤ ਮੰਤਰੀ ਵਾਂਗ ਤੁਸੀਂ ਸ਼ਰਾਬ ਨੂੰ 'ਤੱਤਾ ਪਾਣੀ' ਹੀ ਸਮਝਦੇ ਹੋ ਜਾਂ ਫਿਰ ਦੂਜੇ ਸ਼ਬਦਾਂ ਵਿਚ 'ਸ਼ਰਾਬ ਨਸ਼ਾ ਹੀ ਨਹੀਂ ਹੈ' (ਪ੍ਰਮੁੱਖ ਪੰਜਾਬੀ ਪਾਰਟੀ ਦੇ ਪ੍ਰਧਾਨ ਅਨੁਸਾਰ) ਤਾਂ ਫਿਰ ਗੁਰੂ ਸਾਹਿਬਾਨ ਦੇ ਫ਼ਰਮਾਨ ਨੂੰ ਅਸੀਂ ਝੂਠਾ ਸਿੱਧ ਕਰਨ ਦੀ ਠਾਣ ਲਈ ਹੈ। ਪਹਿਲੇ ਗੁਰਦੇਵ ਜੀ ਨੇ ਸਾਨੂੰ ਸਮਝਾਇਆ ਸੀ:-

**ਅੰਮ੍ਰਿਤੁ ਕਾ ਵਾਪਾਰੀ ਹੋਵੈ ਕਿਆ ਮਦੁ ਛੂਛੈ ਭਾਉ ਧਰੈ।**

ਇਸ ਸੰਸਾਰ ਵਿਚ ਅਸੀਂ ਇਕ ਖ਼ਾਸ ਮਨੋਰਥ ਨੂੰ ਲੈ ਕੇ ਆਏ ਸਾਂ (ਪ੍ਰਾਣੀ, ਤੂੰ ਆਇਆ ਲਾਹਾ ਲੈਣ, ਲਗਾ ਕਿਤੁ ਕੁ ਫਕੜੇ ਸਭ ਮੁਕਦੀ ਚਲੀ ਰੈਣ) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਰੇਕ ਤੁਕ ਉਸ ਜੀਵਨ-ਮਨੋਰਥ ਦੀ ਸੋਝੀ ਹੀ ਨਹੀਂ ਦਿੰਦੀ ਸਗੋਂ ਸਾਨੂੰ ਹਲੂਣਦੀ, ਪ੍ਰੇਰਿਤ ਕਰਦੀ ਅਤੇ ਝੰਜੋੜਦੀ ਵੀ ਹੈ। ਗੁਰੂ ਸਾਹਿਬ ਦੇ ਸਮੇਂ ਵੀ ਨਸ਼ੇ ਪ੍ਰਚਲਿਤ ਸਨ ਪਰੰਤੂ ਅੱਜ ਤਾਂ ਇਨ੍ਹਾਂ ਨੇ ਦੁਨੀਆ ਦੀ ਤਸਵੀਰ ਹੀ ਉਲਟਾ ਦਿੱਤੀ ਹੈ। ਸਮਾਜਿਕ ਤਾਣਾ ਬਾਣਾ ਹੀ ਤਹਿਸ ਨਹਿਸ ਕਰ ਦਿੱਤਾ ਹੈ। ਪੰਜਾਬ ਦਾ ਮੁਹਾਂਦਰਾ ਹੀ ਬਦਲ ਦਿੱਤਾ ਹੈ ਅਤੇ ਅਸੀਂ ਮਖ਼ੌਲ ਦੇ ਪਾਤਰ ਬਣ ਗਏ ਹਾਂ। ਮੌਤ ਨੂੰ ਮਖ਼ੌਲਾਂ ਕਰਨ ਵਾਲੇ ਪੰਜਾਬੀ ਪਲੋ ਪਲੀ ਮੌਤ ਦੇ ਜਬਾੜਿਆਂ ਅੰਦਰ ਵੜਦੇ ਜਾ ਰਹੇ ਹਨ। ਸ਼ਮਸਾਨਾਂ 'ਚ ਰੌਣਕਾਂ ਲਾ ਰਹੇ ਹਾਂ। ਬਸਤੀਆਂ ਵੀਰਾਨ ਕਰ ਰਹੇ ਹਾਂ। ਅਤੇ ਘਰਾਂ ਨੂੰ ਭੂਤਵਾੜੇ ਬਣਾ ਰਹੇ ਹਾਂ। ਅੰਦਾਜ਼ਾ ਲਾਓ ਕਿ ਜਿਸ ਘਰੋਂ ਨਸ਼ਿਆਂ-ਮਾਰੇ ਦੋ ਦੋ ਪੁੱਤਰਾਂ ਦੀਆਂ ਅਰਥੀਆਂ ਨਿਕਲੀਆਂ ਹੋਣ, ਉਸੇ ਘਰ ਵਿਚ ਰਹਿਣ ਵਾਲੇ ਬਦਨਸੀਬ ਮਾਪਿਆਂ ਦੀ ਬਾਕੀ ਬਚਦੀ ਜ਼ਿੰਦਗੀ ਕਿਸ ਕਦਰ ਦੁੱਖਭਰੀ, ਹੱਤਾਸ਼, ਇਕੱਲ ਮਾਰੀ ਅਤੇ ਪੀੜਤ ਹੋਵੇਗੀ। ਅਤੇ ਜਦੋਂ ਪੂਰੀ ਦੀ ਪੂਰੀ ਬਸਤੀ ਦਾ ਨਾਂ ਹੀ 'ਵਿਧਵਾਵਾਂ ਦੀ ਬਸਤੀ' ਵਜੋਂ ਜਾਣਿਆ ਜਾਣ ਲੱਗ ਪਏ ਤਾਂ ਸਥਿਤੀ ਕਿਸ ਕਦਰ ਬਦਹਾਲ

ਹੋ ਸਕਦੀ ਹੈ!!

ਐਲਾਨੀਆ ਤੱਥ ਹੈ ਕਿ ਸ਼ਰਾਬ ਇਕ ਭੈੜਾ ਨਸ਼ਾ ਹੈ ਪਰੰਤੂ ਸ਼ਰਾਬ ਨੂੰ ਮਾਤ ਦਿੰਦੇ ਅਜੋਕੇ ਨਸ਼ੇ ਇਸ ਤੋਂ ਕਿਤੇ ਵੱਧ ਤਬਾਹਕੁਨ, ਮਾਰੂ ਅਤੇ ਖ਼ਤਰਨਾਕ ਹਨ ਜਿਨ੍ਹਾਂ ਨੇ ਸਾਡੀ ਨੌਜਵਾਨ ਪੀੜ੍ਹੀ ਦੀ ਮੱਤ ਹੀ ਮਾਰ ਦਿੱਤੀ ਹੈ। ਸਾਡੇ ਹੋਣਹਾਰ ਮੁੰਡਿਆਂ ਦੀ ਬਹਾਦਰੀ, ਜਾਂਬਾਜ਼ੀ, ਨਿਧੜਕਤਾ, ਨਿਡਰਤਾ, ਦਲੇਰੀ, ਨਿਰਸਵਾਰਥਤਾ ਅਤੇ ਫ਼ਰਜ਼-ਸ਼ਨਾਸੀ ਜਿਵੇਂ ਹੁਣ ਖੰਭ ਲਾ ਕੇ ਹੀ ਉਡ ਗਈ ਹੋਵੇ। ਅੰਦਰਲੇ ਤੇ ਬਾਹਰਲੇ ਦੁਸ਼ਮਣਾਂ ਨੇ ਹੱਸਦੇ, ਨੱਚਦੇ, ਟੱਪਦੇ ਤੇ ਭੰਗੜੇ ਪਾਉਂਦੇ ਪੰਜਾਬੀਆਂ ਨੂੰ ਅਜਿਹੀ ਨਜ਼ਰ ਲਾ ਦਿੱਤੀ ਹੈ ਜਿਸਨੂੰ ਉਤਾਰਨਾ ਹੁਣ ਅਸੰਭਵ ਲੱਗਣ ਲੱਗ ਪਿਆ ਹੈ। ਚੁਫੇਰੇ ਮਹੀ ਹਾਹਾਕਾਰ, ਚੀਖ ਚਿਹਾੜਾ, ਕੁਰਲਾਹਟ, ਪਛਤਾਵਾ, ਬਦਹਵਾਸੀ ਅਤੇ ਗੁੱਸਾ ਸਾਡੇ ਖ਼ੁਸ਼ੀਆਂ-ਖੇੜਿਆਂ ਨੂੰ ਲਾਂਬੂ ਲਾ ਗਿਆ ਹੈ। ਸੂਝਵਾਨ ਸਾਥੀਓ, ਅਜੋਕੀ ਤਸਵੀਰ ਰਾਤੋ ਰਾਤ ਨਹੀਂ ਬਣ ਗਈ ਬਲਕਿ ਦਹਾਕਿਆਂ ਦਾ ਸਮਾਂ ਲੱਗਾ ਹੈ ਇਸ ਦਸ਼ਾ ਤਕ ਪਹੁੰਚਦਿਆਂ! ਯਾਦ ਆਉਂਦੇ ਕਿ ਬਰਖ਼ਾਸਤ ਸੁਪਰਡੈਂਟ ਪੁਲੀਸ ਸਲਵਿੰਦਰ ਸਿੰਘ ਨੇ ਪਠਾਨਕੋਟ ਹਮਲੇ ਦੀ ਪੁੱਛਗਿੱਛ ਦੌਰਾਨ ਸਪੱਸ਼ਟ ਇੰਕਸਾਫ਼ ਕੀਤਾ ਸੀ ਕਿ 'ਮੈਂ 'ਅਤਿਵਾਦੀਆਂ' ਨੂੰ 'ਨਸ਼ਾ ਤਸਕਰ' ਸਮਝ ਕੇ ਮਿਲਣ ਗਿਆ ਸੀ'। ਇਸ ਤੋਂ ਵੀ ਬਹੁਤ ਪਹਿਲਾ ਨਸ਼ੇ ਦੇ ਸੌਦਾਗਾਰ ਪੂਰੇ ਸਰਗਰਮ ਰਹੇ ਹਨ ਕਿਉਂਕਿ ਅਫਗਾਨਿਸਤਾਨ ਵਿਚਲੇ ਲੰਮੇ ਆਤੰਕਵਾਦ ਦੇ ਸਿੱਟੇ ਵਜੋਂ ਉੱਥੇ ਅਫ਼ੀਮ ਦੀ ਖੇਤੀ ਦੀ ਖੁੱਲ੍ਹ ਅਤੇ ਤਾਲਿਬਾਨੀਆਂ ਨੂੰ ਫੰਡਿੰਗ, ਪਾਕਿਸਤਾਨੀ ਖ਼ੁਫੀਆਂ ਏਜੰਸੀਆਂ ਵਲੋਂ ਸਰਹੱਦਾਂ, ਸਰਹੱਦੀ ਪਿੰਡਾਂ ਅਤੇ ਹੋਰ ਹਰ ਹਰਬਾ ਵਰਤ ਕੇ ਭੇਜੇ ਜਾਂਦੇ ਨਸ਼ੇ, ਪੰਜਾਬ ਦੇ ਕਾਲੇ ਦਿਨਾਂ ਦੌਰਾਨ ਨਸ਼ਿਆਂ ਦੀ ਖੁੱਲ੍ਹੀ ਪਹੁੰਚ ਅਤੇ ਮੰਡ ਲਾਗਲੇ ਤਸਕਰਾਂ ਨੂੰ ਸੋਨੇ ਦੀ ਸਮਗਲਿੰਗ ਦੀ ਥਾਂ ਨਸ਼ਿਆਂ ਦਾ ਕਾਰੋਬਾਰ ਵਧੇਰੇ ਰਾਸ ਆਇਆ। ਸਿੱਟੇ ਵਜੋਂ ਰਾਹਾਂ ਵਿਚਲੇ ਖੋਖੇ ਤੱਕ ਵੀ ਅਛੂਤੇ ਨਾ ਰਹੇ। ਪਿੰਡਾਂ, ਸ਼ਹਿਰਾਂ, ਨਗਰਾਂ ਤੇ ਮਹਾਂਨਗਰਾਂ ਦੀ ਤਾਂ ਗੱਲ ਹੀ ਛੱਡ ਦਿਓ। ਦਵਾਈ ਬਣਾਉਣ ਵਾਲੀਆਂ ਕੰਪਨੀਆਂ ਕਿਹਦੀ ਨੂੰਹ ਧੀ ਤੋਂ ਘੱਟ ਸਨ? ਖੰਘ ਦੇ ਤੇਜ਼ ਸ਼ਰਬਤ ਬਾਜ਼ਾਰੀ ਵਿਕਣ ਲੱਗੇ ਜਿਹੜੇ ਨਸ਼ੱਈਆਂ ਲਈ ਇਕ ਹੋਰ ਸੌਖਾ ਸਾਧਨ ਪੈਦਾ ਹੋ ਗਿਆ। ਅਜੋਕੇ ਟੀਕੇ ਲਾਉਣ ਵਾਲੀਆਂ ਖ਼ਾਸ ਸਰਿੰਜਾਂ ਵੀ ਫਾਰਮਾਸੂਟੀਕਲ ਕੰਪਨੀਆਂ ਦੀ ਹੀ ਨਵੀਂ ਈਜਾਦ ਹੈ। ਗੱਲ ਕੀ ਬਦਨਾਮੀ ਵਾਲੇ ਇਸ ਧੰਦੇ ਨੇ ਪਿਛਲੇ ਦਹਾਕੇ ਵਿਚ ਖ਼ੂਬ ਪੈਰ ਪਾਸਾਰ ਲਏ। ਕੁਝ ਪ੍ਰਵਾਸੀ ਪੰਜਾਬੀਆਂ ਅਤੇ ਬਹੁਤੇ ਨਸ਼ਾ ਤਸਕਰਾਂ ਨੇ ਕਬੱਡੀ ਕੱਪਾਂ ਦੇ ਕੌਮਾਂਤਰੀ ਆਯੋਜਨਾਂ ਸਮੇਂ ਵੀ ਪੰਜਾਬੀਆਂ ਦੀਆਂ ਜੜ੍ਹਾਂ ਵਿਚ ਤੇਲ ਦੇ ਣ ਦਾ ਕੰਮ ਧੂਮ ਧੱੜਕੇ ਨਾਲ ਜਾਰੀ ਰੱਖਿਆ। ਅਸਰ ਰਸੂਖ ਵਾਲੇ ਸੰਤਰੀਆਂ ਮੰਤਰੀਆਂ ਦੀਆਂ ਲਾਲ ਬੱਤੀਆਂ ਵਾਲੀਆਂ ਕਾਰਾਂ ਨਸ਼ੇ ਦੀ ਵੇਚ ਤੇ ਵੰਡ ਲਈ ਵਾਹਵਾ ਕੰਮ ਆਈਆਂ। ਨਸ਼ੇ ਦਾ ਧੰਦਾ ਸਿਖ਼ਰਾਂ ਛੂਹਣ ਲੱਗਾ ਤੇ ਉਹ ਵੀ ਨਿਗਰਾਨ ਏਜੰਸੀਆਂ ਦੇ ਨੱਕ ਥੱਲੇ! ਨਸ਼ੇੜੀਆਂ ਦੀ ਫੜੋਂ ਫੜਾਈ ਜ਼ਰੂਰ ਹੋਣ ਲੱਗੀ ਪਰ ਸੌਦਾਗਰ ਬਚਦੇ ਬਚਾਉਂਦੇ ਰਹੇ।

2015 ਵਿਚ ਸਮਾਜਿਕ ਨਿਆਂ ਅਤੇ ਸਸ਼ਕਤੀਕਰਨ ਮੰਤਰਾਲੇ ਵਲੋਂ ਕਰਵਾਏ ਇਕ ਸਰਵੇਖਣ ਵਿਚ ਸਪੱਸ਼ਟ ਹੋਇਆ ਕਿ 'ਨਸ਼ੱਈ ਸੰਗਠਨਾਂ, ਬਾਕਾਇਦਾ ਅਪਰਾਧਕ ਗੁੱਟਾਂ, ਕਾਨੂੰਨ ਲਾਗੂ ਕਰਨ ਵਾਲੀਆਂ ਏਜੰਸੀਆਂ, ਵਿਕਾਊ ਤੱਤਾਂ ਅਤੇ ਸਿਆਸਤਦਾਨਾਂ ਦੀ ਮਿਲੀ ਭੁਗਤ ਕਾਰਨ ਪੰਜਾਬ ਜੜ੍ਹਾਂ ਤੱਕ ਨਸ਼ਿਆਂ ਨਾਲ ਬਰਬਾਦ ਹੋ ਰਿਹਾ ਹੈ। ਕਦੇ ਕਹਿੰਦੇ ਕਹਾਉਂਦੇ ਰਹੇ ਖਿਡਾਰੀ ਵੀ ਇਨ੍ਹਾਂ ਦੇ ਚੁੰਗਲ ਵਿਚ ਫਸਦੇ ਗਏ। ਗੈਂਗਸਟਰਾਂ ਦੇ ਬਣੇ ਨਵੇਂ ਨਵੇਂ ਗੁੱਟਾਂ ਪਿੱਛੇ ਵੀ ਅਜਿਹੇ ਤੱਥ ਹੀ ਕਾਰਜਸ਼ੀਲ ਹਨ ਜਿਨ੍ਹਾਂ ਨੂੰ ਬੇਰੁਜ਼ਗਾਰੀ ਦਾ ਦੈਂਤ ਰਾਹ ਰੋਕੀ ਖੜ੍ਹਾ ਦਿਸਿਆ। ਨੌਜਵਾਨਾਂ ਵਿਚਲੀ ਨਿਰਾਸ਼ਾ, ਭੁੱਖਮਰੀ, ਮਾਪਿਆਂ ਦੀ ਲਾਪ੍ਰਵਾਹੀ ਸਿਆਸੀ ਪਾਰਟੀਆਂ ਵਲੋਂ ਬੇਰੁਖ਼ੀ, ਨੌਕਰੀਆਂ ਤੇ ਜ਼ਮੀਨਾਂ ਦੀ ਘਾਟ, ਪੇਸ਼ੇਵਾਰਾਨਾ ਸਿੱਖਿਆ ਦੀ ਥੁੜ ਅਤੇ ਖੇਤੀਬਾੜੀ ਦੇ ਘਾਟੇ ਦਾ ਸੌਦਾ ਬਣਦੇ ਜਾਣ ਕਰਕੇ ਸਾਡੀ ਯੁਵਾ ਪੀੜ੍ਹੀ ਨਸ਼ਿਆਂ ਦੀ ਦਲਦਲ ਵਿਚ ਖੁੱਭਦੀ ਤੇ ਗਰਕਦੀ ਗਈ ਪਰ ਕੋਈ 'ਧਨੰਤਰ ਵੈਦ' ਇਨ੍ਹਾਂ ਨੂੰ ਬਚਾਉਣ ਨਾ ਪਹੁੰਚਿਆ, ਪਹੁੰਚਣਾ ਕਿਹਨੇ ਸੀ? ਕਿਉਂਕਿ ਇਨ੍ਹਾਂ ਨੂੰ ਨਰਕਾਂ ਵਿਚ ਪਹੁੰਚਾਉਣ ਵਾਲੇ ਬਾਹਰਲੇ ਘੱਟ ਅੰਦਰਲੇ ਤੇ ਆਪਦੇ ਵਧੇਰੇ ਸਨ। ਬੀਤੇ ਦਸ ਸਾਲਾਂ ਦੌਰਾਨ ਇੱਥੇ ਨਸ਼ਿਆਂ ਦੀ ਵੇਚ-ਵੱਟ, ਸੰਬੰਧੀ ਕੀ ਕੁਝ ਹੋਇਆ, ਸਾਰਾ ਜ਼ਮਾਨਾ ਜਾਣਦਾ ਹੈ। ਨਿੱਕੀ ਨਿੱਕੀ ਪੰਚਾਇਤੀ ਚੋਣ ਲਈ ਵੀ ਦਾਰੂ ਦੇ ਦਰਿਆ ਵਗਦੇ ਰਹੇ ਹਨ। ਮੇਰੇ ਹਮਸਫ਼ਰ ਦਾ ਇਕ ਚੌਥਾ ਦਰਜਾ ਕਰਮਚਾਰੀ ਹਰੇਕ ਚੋਣ ਸਮੇਂ ਦਸ ਦਸ ਦਿਨ ਗੈਰ-ਹਾਜ਼ਰ ਰਹਿੰਦਾ ਸੀ।

ਤਫ਼ਤੀਸ਼ ਕਰਨ 'ਤੇ ਪਤਾ ਲੱਗਾ ਕਿ ਸ਼ਰਾਬ ਇੱਕਠੀ ਕਰਨ ਲਈ ਉਹ ਕੰਮ ਤੋਂ ਗੈਰ ਹਾਜ਼ਰ ਰਹਿੰਦੇ ਤੇ ਹਰ ਵਾਰ ਮਹੀਨਾ ਮਹੀਨਾ ਪੀਣ ਜੋਗੀ ਸ਼ਰਾਬ ਇਕੱਠੀ ਕਰਕੇ ਮੌਜਾਂ ਲੁੱਟਦੇ। ਦੋਆਬੇ ਦੇ ਮੇਰੇ ਆਪਣੇ ਪਿੰਡ ਵਿਚ ਪੰਚਾਇਤੀ ਚੋਣਾਂ ਮੌਕੇ ਸ਼ਰਾਬ ਦੀ ਬੇਰੋਕ, ਬੇਟੋਕ ਅਤੇ ਬੇਖ਼ੌਫ਼ ਵੰਡ ਮੈਂ ਆਪ ਸੁਣੀ ਤੇ ਵੇਖੀ ਹੈ। ਹੋਰ ਤਾਂ ਹੋਰ ਬੇਗੋਵਾਲ-ਭੁਲੱਥ ਵਿਖੇ ਫੜੇ ਦਾਰੂ ਦੇ ਟਰੱਕ ਸਾਰੇ ਮੀਡੀਆ 'ਚ ਚਰਚਾ ਦਾ ਵਿਸ਼ਾ ਬਣਦੇ ਰਹੇ ਹਨ ਜਿੱਥੇ ਚਰਚਿਤ ਧਾਰਮਿਕ ਨੇਤਾਵਾਂ ਦਾ ਗੜ੍ਹ, ਵਾਸਾ ਤੇ ਇਲਾਕਾ ਹੈ। ਦਰਅਸਲ, ਸ਼ਰਾਬ ਦੀਆਂ ਪੇਟੀਆਂ ਛੁਪਾਉਣੀਆਂ ਡਾਹਢੀਆਂ ਕਠਿਨ ਹਨ, ਟੀਕੇ-ਟੀਕੇ ਤੇ ਸਿੰਥੈਟਿਕ ਨਸ਼ੇ ਲੁਕਾਉਣੇ ਐਡੇ ਮੁਸ਼ਕਿਲ ਨਹੀਂ। ਨਾਲੇ ਜਦੋਂ ਗਲੀ ਦੇ ਕੁੱਤਿਆਂ ਨਾਲ ਯਾਰਾਨਾ ਹੋ ਜਾਵੇ ਫਿਰ ਤਾਂ ਮੌਜਾਂ ਹੀ ਮੌਜਾਂ ਸਮਝੋ।

ਸਰੱਹਦੀ ਇਲਾਕੇ ਨਸ਼ਿਆਂ ਪੱਖੋਂ ਬਹੁਤ ਹੀ ਧਮਾਕਾਖੇਜ਼ ਹਨ। ਸਰੱਹਦ ਨੇੜਲੇ ਪਿੰਡਾਂ ਦੇ ਕਿਸਾਨ, ਜਵਾਨ, ਔਰਤਾਂ, ਗੱਭਰੂ ਤੇ ਬੱਚੇ ਵੀ ਮੋਟੀ ਕਮਾਈ ਦੇ ਲਾਲਚ ਵਿਚ ਅੰਨ੍ਹੇ ਹੋਏ ਆਪਣੇ ਮੱਨੁਖੀ ਧਰਮ ਅਤੇ ਰੱਬੀ ਹੋਂਦ ਤੋਂ ਮੁਨਕਿਰ ਹੁੰਦੇ ਰਹੇ। ਕੇਂਦਰੀ ਜੇਲ੍ਹ ਪਟਿਆਲਾ ਵਿਚ ਅਨੇਕ ਵਾਰ ਮੈਨੂੰ ਕੈਦੀਆਂ ਕੋਲ ਜਾ ਕੇ ਪਾਠ-ਕੀਰਤਨ ਦੀ ਸਾਂਝ ਦਾ ਮੌਕਾ ਮਿਲਦਾ ਰਿਹਾ ਹੈ। ਜਿੱਥੇ ਸੈਂਕੜੇ ਮਰਦ ਕੈਦੀ ਨਸ਼ਿਆਂ ਦੀ ਬਦੌਲਤ ਅੰਦਰ ਬੰਦ ਹਨ ਉੱਥੇ ਅਨੇਕ ਔਰਤ ਕੈਦਣਾਂ ਵੀ ਅਜਿਹੇ ਦੋਸ਼ਾਂ ਕਰਕੇ ਆਪਣਾ ਜੀਵਨ ਭੰਗ ਦੇ ਭਾੜੇ ਲੁਟਾ ਰਹੀਆਂ ਹਨ। ਭੁੱਕੀ ਵੇਚਣ ਦੇ ਮਾਮਲਿਆਂ ਵਿਚ ਤਾਂ ਮਹਿਲਾਵਾਂ ਦੀ ਝੰਡੀ ਕਹੀ ਜਾ ਸਕਦੀ ਹੈ ਕਿਉਂਕਿ ਆਖਾਂ ਕਿਸੇ ਤੋਂ ਪਿੱਛੇ ਤਾਂ ਨਹੀਂ ਰਹਿ ਸਕਦੀਆਂ !! ਵਾਹ! ਰੇ ਵਾਹ! ਜ਼ਮਾਨਾ ਕਿਹੋ ਜਿਹਾ ਆ ਗਿਆ ਹੈ! ਘਰ ਨੂੰ ਜੋੜ ਜੋੜ ਕੇ ਰੱਖਣ ਵਾਲੀ ਸਵਾਣੀ ਅੱਜ ਘਰ ਦੀ ਬਰਬਾਦੀ ਦਾ ਸਬੱਬ ਬਣ ਗਈ ਹੈ ਕਿਉਂਕਿ ਘਰ ਦੀ ਤਾਂ ਹੋਂਦ ਹੀ ਔਰਤ ਨਾਲ ਹੈ- ਮਾਂ ਨਾਲ ਹੈ। ਕੋਈ ਵੀ ਬੱਚਾ ਅਚਨਚੇਤ 'ਚਿੱਟੇ' ਤੱਕ ਨਹੀਂ ਜਾ ਪਹੁੰਚਦਾ- ਸਾਲਾਂ ਦਾ ਸਮਾਂ ਦਰਕਾਰ ਹੁੰਦੈ ਪਰੰਤੂ ਮਾਪੇ ਉਸਦੇ ਗੁਨਾਹਾਂ 'ਤੇ ਪਰਦੇ ਪਾਈ ਜਾਂਦੇ ਹਨ। ਕਿਸੇ ਗੁਰਮਤਿ ਕੈਂਪ, ਨੈਤਿਕ ਸਿੱਖਿਆ ਦਿੰਦੀ ਸਭਾ-ਸੋਸਾਇਟੀ ਜਾਂ ਕਿਸੇ ਗਿਆਨੀ-ਧਿਆਨੀ ਕੋਲ ਭੇਜਣ ਦੀ ਬਜਾਇ, ਅੱਜ ਟਿਊਸ਼ਨ-ਕੇਂਦਰਾਂ ਵਿਚ ਜਾ ਕੇ ਪੜ੍ਹਾਈ ਘੱਟ ਪਰ ਅਨੈਤਿਕਤਾ ਵੱਧ ਸਿੱਖ ਰਹੇ ਹਨ। ਅਮੀਰ ਮਾਪਿਆਂ ਦੀ ਅੱਯਾਸ ਸੰਤਾਨ ਇਹੋ ਜਿਹੀਆਂ ਥਾਵਾਂ 'ਤੇ ਬਹੁਤ ਵਾਰ ਨਸ਼ਿਆਂ ਦੀ ਲਤ ਲਾ ਬਹਿੰਦੀ ਹੈ ਕਿਉਂਕਿ ਜ਼ੋਰਾਂ-ਜ਼ਬਰੀ ਮਾਤਾ ਪਿਤਾ ਔਖੀ ਪੜ੍ਹਾਈ ਆਪਦੇ ਬੱਚਿਆਂ 'ਤੇ ਥੋਪ ਕੇ ਉਨ੍ਹਾਂ ਨੂੰ ਟਿਊਸ਼ਨਾਂ ਲਈ ਜ਼ਬਰਦਸਤੀ ਭੇਜਦੇ ਹਨ।

ਅੱਜ ਨਸ਼ਿਆਂ ਖ਼ਿਲਾਫ਼ ਬਿਨਾਂ ਸ਼ੱਕ ਪੂਰਾ ਰੌਲਾ ਗੌਲਾ ਹੈ। ਜਲਸੇ ਹੋ ਰਹੇ ਹਨ, ਜਲੂਸ ਨਿਕਲ ਰਹੇ ਹਨ। ਸਿਆਸੀ ਪਾਰਟੀਆਂ (ਜੋ ਖ਼ੁਦ ਇਨ੍ਹਾਂ ਦੇ ਵਾਧੇ ਲਈ ਪੂਰੀ ਤਰ੍ਹਾਂ ਜ਼ਿੰਮੇਵਾਰ ਹਨ) ਦੇ ਝੰਡਾ ਮਾਰਚ, ਸਕੂਲਾਂ ਕਾਲਜਾਂ ਦੀਆਂ ਰੈਲੀਆਂ, ਅਖ਼ਬਾਰੀ ਬਿਆਨ ਤੇ ਹੋਰ ਪਤਾ ਨਹੀਂ ਕੀ ਕੀ ਵਾਵੇਲਾ ਹੋ ਰਿਹੈ! ਸਰਕਾਰ ਵੀ ਨਸ਼ਾ ਤਸਕਰਾਂ ਨੂੰ ਸਜ਼ਾਏ-ਮੌਤ ਤਜਵੀਜ਼ ਕਰ ਰਹੀ ਹੈ ਪਰ ਲੰਘ ਗਏ ਪਾਣੀਆਂ ਨੂੰ ਕੀ ਮੋੜ ਕੇ ਲਿਆਂਦਾ ਜਾ ਸਕੇਗਾ? ਹਾਥੀਆਂ ਨੂੰ ਬੇਹੋਸ਼ ਕਰ ਦੇਣ ਵਾਲੀ ਦਵਾਈ ਪੀ ਪੀ ਕੇ ਮੌਤ ਦੇ ਮੂੰਹ ਜਾ ਪਏ ਸਾਡੇ ਮੂਰਖ ਬੱਚੇ ਹੁਣ ਮੁੜ ਕੇ ਬਾਂਕੇ ਸੂਰਮੇ ਕਿਵੇਂ ਬਣ ਸਕਣਗੇ? ਅਸੰਭਵ ਤਾਂ ਧਰਤੀ 'ਤੇ ਕੁਝ ਵੀ ਨਹੀਂ ਪਰ ਡੱਟਵੀਂ ਇੱਛਾ-ਸ਼ਕਤੀ ਕਿਥੋਂ ਲਿਆਵਾਂਗੇ ਆਪਾਂ? ਜਦੋਂ ਸਾਡੇ ਕਾਨੂੰਨ ਦੇ ਰਾਖੇ, ਅਮਲਾ ਫੈਲਾ, ਪੁਲਿਸ ਤੰਤਰ, ਸਰੱਹਦਾਂ ਦੇ ਰਖਵਾਲੇ ਅਤੇ ਜ਼ਿੰਮੇਵਾਰ ਲੋਕ ਇਨ੍ਹਾਂ ਸੌਦਾਗਰਾਂ ਦੇ ਨਾਲ ਰਲੇ ਹੋਏ ਹੋਣ ਤਾਂ ਇਸ ਮਰਜ਼ ਨੂੰ ਠੱਲ੍ਹ ਪਾਉਣੀ ਡਾਹਢੀ ਮੁਸ਼ਕਿਲ ਗੱਲ ਹੈ। ਹਰ ਰੋਜ਼ ਪੜ੍ਹਦੇ ਸੁਣਦੇ ਹਾਂ ਕਿ ਫਲਾਂ ਪੁਲੀਸ ਅਫ਼ਸਰ ਤਸਕਰਾਂ ਦੀ ਮੱਦਦ ਕਰਦਾ ਫੜਿਆ ਗਿਆ ਹੈ, ਫਿਮਕਾ ਨਸ਼ੇੜੀਆਂ ਨੂੰ ਨਸ਼ਾ ਦਿੰਦਾ ਰੰਗੇ ਹੱਥੀਂ ਫੜਿਆ ਗਿਆ ਹੈ ਤੇ ਕੋਈ ਹੋਰ ਆਪ ਇਸ ਰੈਕਟ ਦਾ ਸਰਗਨਾ ਹੈ ਤਾਂ ਬੇਹੱਦ ਅਫ਼ਸੋਸ ਹੁੰਦਾ ਹੈ। ਵਾੜ ਹੀ ਖੇਤ ਨੂੰ ਖਾਣ ਲੱਗ ਜਾਵੇ ਤਾਂ ਬਚਾਊ ਕੌਣ? ਕੁੱਤੀ ਚੋਰਾਂ ਨਾਲ ਰਲ ਜਾਵੇ ਤਾਂ ਬਚਾਓ ਕਿੱਥੇ?

ਪਾਕਿਸਤਾਨ ਦੀ ਖ਼ੁਫ਼ੀਆਂ ਏਜੰਸੀ ਸਰਹੱਦਾਂ 'ਤੇ ਸੈਂਕੜੇ ਸਮਗਲਰ ਤਿਆਰ ਕਰੀ ਬੈਠੀ ਹੈ ਜਿਹੜੇ 'ਕੈਮੀਕਲ ਟੈਰੋਰਿਜ਼ਮ' ਫੈਲਾ ਕੇ ਆਪਣੇ ਮਨਸੂਬੇ ਪੂਰੇ ਕਰਨ ਦੀ ਤਾਕ ਵਿਚ ਹਨ। ਉੱਧਰ ਐਡੀ ਜ਼ਬਰਦਸਤ ਤਿਆਰੀ ਕਰਕੇ ਲਗਾਤਾਰ ਨਸ਼ੇ ਭੇਜੇ ਜਾ ਰਹੇ ਹਨ ਤੇ ਇੱਧਰ ਸਬੂਤਾਂ ਦੀ ਘਾਟ ਕਾਰਨ ਮੌਤ ਦੇ ਸੌਦਾਗਰ ਛੁੱਟਦੇ ਜਾ ਰਹੇ ਹਨ। ਮਾਰਚ ਵਿਚ ਪੰਜਾਬ ਅਸੈਂਬਲੀ ਵਿਚ ਪੇਸ਼ ਹੋਈ ਕੈਗ ਦੀ ਰਿਪੋਰਟ

ਖ਼ੁਲਾਸਾ ਕੀਤਾ ਗਿਆ ਸੀ ਕਿ 70% ਦੋਸ਼ੀ ਪ੍ਰਮਾਣਾਂ ਦੀ ਘਾਟ ਕਰਕੇ ਛੱਡਣੇ ਪਏ। ਮੁੜ ਘਿੜ ਕੇ ਗੱਲ ਫਿਰ ਉੱਥੇ ਆ ਕੇ ਹੀ ਰੁਕ ਜਾਂਦੀ ਹੈ ਕਿ ਕਰਨ ਵਾਲਿਆਂ ਨਾਲੋਂ ਸਹਿਣ ਵਾਲੇ ਹੀ ਅੜਿੱਕੇ ਚੜ੍ਹ ਰਹੇ ਹਨ। ਸਮੁੱਚੇ ਦੇਸ਼ ਵਿਚ ਭੇਜੇ ਜਾ ਰਹੇ ਜਾਂ ਵਿਕ ਰਹੇ ਨਸ਼ਿਆਂ ਵਿਚੋਂ ਅੱਧੇ ਦੀ ਖ਼ਪਤ ਪੰਜਾਬ ਵਿਚ ਹੋ ਰਹੀ ਹੈ। 'ਉੜਤਾ ਪੰਜਾਬ' ਨੇ ਇਹ ਝਲਕ ਦਿਖਾ ਦਿੱਤੀ ਸੀ ਜਿਸ ਨੂੰ ਸਾਡੇ ਆਕਾ ਮੰਨਣ ਲਈ ਤਿਆਰ ਹੀ ਨਹੀਂ ਸਨ। ਅੱਜ ਲੋੜ ਹੈ ਕਿ ਪੰਜਾਬੀਆਂ ਨੂੰ ਨਸ਼ਿਆਂ ਨਾਲ ਬਰਬਾਦ ਕਰਨ ਵਾਲਿਆਂ ਅੰਦਰਲਿਆਂ ਤੇ ਬਾਹਰਲਿਆਂ ਨਾਲ ਪੂਰੀ ਸਖ਼ਤੀ ਨਾਲ ਨਿਪਟਿਆ ਜਾਵੇ। ਮਾਪੇ ਸ਼ੁਰੂ ਤੋਂ ਬੱਚਿਆਂ 'ਤੇ ਬਾਜ਼ ਅੱਖ ਰੱਖਣ। ਨਸ਼ਿਆਂ ਵੱਲ ਖਿੱਚੇ ਬੱਚਿਆਂ ਦੀ ਚਾਲ-ਢਾਲ ਦੇਖਦੇ ਹੀ ਉਪਚਾਰ ਕੀਤਾ ਜਾਵੇ। ਕੌਂਸਲਿੰਗ ਕੀਤੀ ਜਾਵੇ। ਬੱਚੇ ਗੁਰਬਾਣੀ ਨਾਲ ਜੋੜੇ ਜਾਣ। ਫਿਰ ਕੁਝ ਬਚਾਓ ਦੀ ਆਸ ਹੋ ਸਕਦੀ ਹੈ। ਪਾਤਰ ਸਾਹਿਬ ਅੱਜ ਮੁੜ ਮੁੜ ਕੇ ਯਾਦ ਆ ਰਹੇ ਹਨ ਜਿਨ੍ਹਾਂ ਨੇ ਪੰਜਾਬ ਦੀ ਬਰਬਾਦੀ ਨੂੰ ਤੱਕਦਿਆਂ ਭਰੇ ਮਨ ਨਾ ਲਿਖਿਆ ਸੀ:

ਲੱਗੀ ਨਜ਼ਰ ਪੰਜਾਬ ਨੂੰ, ਇਹਦੀ ਨਜ਼ਰ ਉਤਾਰੋ।
ਲੈ ਕੇ ਮਿਰਚਾਂ ਕੌੜੀਆਂ, ਇਹਦੇ ਸਿਰ ਤੋਂ ਵਾਰੋ।

* * * * * * * * * * *

## ਸਹੀ ਸੋਚ

**ਪਿਛਲੇ ਅੰਕ ਵਿੱਚ ਸ: ਤਰਲੋਚਨ ਸਿੰਘ ਦੁਪਾਲਪੁਰ ਜੀ ਨੇ ਇੱਕ 16 ਸਾਲ ਦੀ ਅੰਮ੍ਰਿਤਧਾਰੀ ਬੇਟੀ ਤਰਨਪ੍ਰੀਤ ਕੌਰ ਦੀ ਪ੍ਰਸੰਸਾ ਕੀਤੀ ਕਿਉਂਕਿ ਉਸ ਨੇ ਉੱਤਰੀ ਜੋਨ ਦੇ ਦਸਵੀਂ ਦੀ ਪ੍ਰੀਖਿਆ ਵਿਚੋਂ ਪਹਿਲਾ ਸਥਾਨ ਲਿਆ ਹੈ ਤੇ ਆਈ.ਐਸ.ਆਈ. ਬਣਨਾ ਚਾਹੁੰਦੀ ਹੈ। ਜਥੇਦਾਰ ਮਹਿੰਦਰ ਸਿੰਘ ਖਹਿਰਾ ਨੇ ਦੁਪਾਲਪੁਰੀ ਸਾਹਿਬ ਦੀ ਪ੍ਰੋੜਤਾ ਕੀਤੀ ਹੈ ਅਤੇ ਇਹ ਵੀ ਜ਼ੋਰਦਾਰ ਸ਼ਬਦਾਂ ਰਾਹੀਂ ਕਿਹਾ ਹੈ ਕਿ ਉਸ ਅੰਮ੍ਰਿਧਾਰੀ ਲੜਕੀ ਦੀ ਸਾਰੀ ਜ਼ਿੰਮੇਵਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਵੇ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੀ ਇਸ ਦੀ ਪ੍ਰੋੜਤਾ ਕਰਦਾ ਹੈ।**

**ਸੰਪਾਦਕ**

ਸਤਿਕਾਰਯੋਗ ਪਾਠਕ ਜੀਓ

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ।

'ਭਾਈ ਦਿੱਤ ਸਿੰਘ ਪੱਤਰਕਾਰ' ਦੇ ਜੁਲਾਈ 2018 ਦੇ ਅੰਕ ਦੇ ਪੰਨਾ 35 ਉੱਤੇ, 'ਮਾਲਵੇ ਦੀ ਬੇਟੀ, ਬਣੀ ਮਿਸਾਲ' ਦੇ ਸਿਰਲੇਖ ਹੇਠ ਸਤਿਕਾਰਯੋਗ ਸ. ਤਰਲੋਚਨ ਸਿੰਘ ਦੁਪਾਲ ਪੁਰ ਦਾ ਲੇਖ ਪੜ੍ਹਿਆ, ਪੜ੍ਹ ਕੇ ਜਾਣਕਾਰੀ ਮਿਲੀ ਕਿ ਅੰਮ੍ਰਿਤਧਾਰੀ ਪਰਿਵਾਰ ਦੀ 16 ਸਾਲ ਦੀ ਅੰਮ੍ਰਿਤਧਾਰੀ ਬੇਟੀ ਤਰਨਪ੍ਰੀਤ ਕੌਰ ਪੰਜਾਬ ਚੋਂ ਹੀ ਨਹੀਂ, ਸਗੋਂ ਦੇਸ਼ ਦੇ ਉਤਰੀ ਖਿੱਤੇ ਵਿੱਚੋਂ ਫਸਟ ਆਈ ਹੈ। ਸੀ. ਬੀ. ਐਸ. ਈ. ਦਾ ਇਹ ਉਤਰੀ ਭਾਰਤ ਵਾਲਾ ਪੰਚ ਕੂਲਾ ਜੋਨ ਹੈ, ਜਿਸ ਵਿੱਚ ਪੰਜਾਬ, ਹਰਿਆਣਾ, ਹਿਮਾਚਲ, ਜੰਮੂ ਕਸ਼ਮੀਰ ਅਤੇ ਚੰਡੀਗੜ੍ਹ ਯੂ. ਟੀ. ਸ਼ਾਮਲ ਹਨ। ਪੰਜਾਬ ਦੇ ਅੱਜ ਮੌਜੂਦਾ ਦੌਰ ਵਿੱਚ ਜਦੋਂ ਪੰਜਾਬ ਦੇ ਮੁੰਡੇ ਕੁੜੀਆਂ ਨੰਗੇਜ, ਫੈਸ਼ਨ ਅਤੇ ਨਸ਼ਿਆਂ ਦੇ ਹੜ੍ਹ ਵਿੱਚ ਰੁੜ੍ਹਦੇ ਜਾ ਰਹੇ ਹਨ ਤਾਂ ਅਜਿਹੇ ਦੌਰ ਵਿੱਚ ਅੰਮ੍ਰਿਤਧਾਰੀ ਸਿੱਖ ਮਾਤਾ ਪਿਤਾ ਦੀ ਅੰਮ੍ਰਿਤਧਾਰੀ ਧੀ ਤਰਨਪ੍ਰੀਤ ਕੌਰ ਦਾ 500 ਵਿੱਚੋਂ 497 ਨੰਬਰ ਲੈ ਕੇ ਇਤਿਹਾਸ ਸਿਰਜਣਾ ਸਮੁੱਚੀ ਸਿੱਖ ਕੌਮ ਲਈ ਬਹੁਤ ਮਾਣ ਵਾਲੀ ਗੱਲ ਹੈ। ਅਸੀਂ ਤਰਨਪ੍ਰੀਤ ਕੌਰ ਅਤੇ ਉਸਦੇ ਸਮੁੱਚੇ ਪਰਿਵਾਰ ਨੂੰ ਹਾਰਦਿਕ ਵਧਾਈ ਦਿੰਦੇ ਹਾਂ। ਸਤਿਕਾਰਯੋਗ ਸ. ਤਰਲੋਚਨ ਸਿੰਘ ਦੁਪਾਲਪੁਰੀ ਵੀ ਪ੍ਰਸੰਸਾ ਦੇ ਹੱਕਦਾਰ ਹਨ, ਜਿਨ੍ਹਾਂ ਨੇ ਅੰਮ੍ਰਿਤਧਾਰੀ ਪਰਿਵਾਰ ਦੀ ਬੇ-ਮਿਸਾਲ ਪ੍ਰਾਪਤੀ ਨੂੰ ਮੀਡੀਏ ਰਾਹੀਂ ਉਜਾਗਰ ਕੀਤਾ। ਇਸ ਲੇਖ ਰਾਹੀਂ ਜਾਣਕਾਰੀ ਮਿਲੀ ਹੈ ਕਿ ਤਰਨਪ੍ਰੀਤ ਕੌਰ ਆਈ. ਏ. ਐਸ. ਦਾ ਕੋਰਸ ਕਰਨ ਦੀ ਇੱਛਾ ਰੱਖਦੀ ਹੈ। ਸਮੂਹ ਸਿੱਖ ਸੰਸਥਾਵਾਂ ਵਲੋਂ ਐਸ. ਜੀ ਪੀ. ਸੀ. ਨੂੰ ਬੇਨਤੀ ਕਰਨੀ ਚਾਹੀਦੀ ਹੈ ਕਿ ਏਡੀ ਹੋਣਹਾਰ ਅੰਮ੍ਰਿਤਧਾਰੀ ਧੀ ਤਰਨਪ੍ਰੀਤ ਕੌਰ ਨੂੰ ਆਈ. ਏ. ਐਸ. ਦਾ ਕੋਰਸ ਆਪਣੇ ਵਜੀਫੇ ਦੇ ਕੋਟੇ ਵਿੱਚੋਂ ਕਰਵਾਉਣ। ਅਸੀਂ ਵੀ ਐਸ. ਜੀ ਪੀ.

—0—

**ਜਥੇਦਾਰ ਮਹਿੰਦਰ ਸਿੰਘ ਖਹਿਰਾ**

# ਭਾਸ਼ਾ ਮਰੀ ਨਹੀਂ ਸਗੋਂ ਮਾਰੀ ਜਾ ਰਹੀ ਹੈ !

ਗੁਰਪ੍ਰੀਤ ਸਿੰਘ
9461671914

ਡਾ. ਹਰਸ਼ਿੰਦਰ ਕੌਰ ਜੀ ਦੇ ਲੇਖ ਵੱਖਰੇ ਵੱਖਰੇ ਧਾਰਮਿਕ ਰਸਾਲਿਆਂ ਵਿੱਚ ਛਪਦੇ ਰਹਿੰਦੇ ਹਨ।ਅਜਿਹਾ ਹੀ ਇੱਕ ਲੇਖ ਕਿਸੇ ਮੈਗਜ਼ੀਨ ਵਿੱਚ ਪੜ੍ਹਨ ਨੂੰ ਮਿਲਿਆ ਹੈ।ਭੈਣ ਜੀ ਨੇ ਜੋ ਪੰਜਾਬੀ ਮਾਂ ਬੋਲੀ ਬਾਰੇ ਲਿਖਿਆ ਹੈ ਉਹ ਸੱਭ ਪਾਠਕਾਂ/ਲੇਖਕਾਂ ਨੇ ਪੜ੍ਹ ਲਿਆ ਹੈ।ਭੈਣ ਜੀ ਨੇ ਜੋ ਸਵਾਲ ਮਾਂ ਬੋਲੀ ਪੰਜਾਬੀ ਬਾਰੇ ਉਠਾਏ ਹਨ,ਇਸ ਵਿੱਚ ਕੋਈ ਸ਼ੱਕ ਨਹੀਂ ਕਿ ਜਿੰਨ੍ਹਾਂ ਸ਼ਬਦਾਂ ਦਾ ਜ਼ਿਕਰ ਕੀਤਾ ਗਿਆ ਹੈ ਉਹ ਸੱਚ-ਮੁੱਚ ਹੀ ਲੋਪ ਹੋ ਗਏ ਹਨ।ਇਹ ਸ਼ਬਦ ਜੋ ਮਾਵਾਂ ਕਦੀ ਬੋਲਦੀਆਂ ਸਨ ਤੇ ਮੈਂ ਖ਼ੁੱਦ ਵੀ ਸੁਣਦਾ ਸਾਂ,ਹੁਣ ਤਾਂ ਲੱਭਿਆਂ ਵੀ ਨਹੀਂ ਲੱਭਣੇ।ਹਾਂ ਇਹ ਵੱਖਰੀ ਗੱਲ ਹੈ ਕਿ ਜੇ ਅਜਿਹੀਆਂ ਭੈਣਾਂ ਬਾਰ ਬਾਰ ਲਿਖਣ ਤੇ ਛਪਣ ਵਾਲਾ ਹਰ ਧਾਰਮਿਕ ਰਸਾਲਾ ਅਜਿਹੇ ਲੇਖਾਂ ਨੂੰ ਛਾਪੇ ਤਾਂ ਕੁੱਝ ਗੱਲ ਬਣੇ ਨਹੀਂ ਤਾਂ ਇਹ ਸ਼ਬਦ ਯਾਦ ਕਰਾਉਣ ਵਾਲਿਆਂ ਦੇ ਨਾਲ ਹੀ ਦਫਨ ਹੋ ਜਾਣਗੇ।ਫਿਰ ਕੋਈ ਨਾਂ ਤਾਂ ਲਿਖਣ ਵਾਲਾ ਰਹੇਗਾ ਤੇ ਨਾਂ ਹੀ ਪੜ੍ਹਨ ਵਾਲਾ।ਸਵਾਲ ਪੈਦਾ ਹੁੰਦਾ ਹੈ ਕਿ ਅੱਜ ਦੀ ਨੌਜਵਾਨ ਪੀੜ੍ਹੀ (ਲੜਕੀਆਂ/ਲੜਕੇ) ਨੂੰ ਜੋ ਧਾਰਮਿਕ ਰਸਾਲੇ ਪੜ੍ਹ ਕੇ ਹੀ ਰਾਜੀ ਨਹੀਂ ਤੇ ਸਾਰਾ ਸਾਰਾ ਦਿਨ ਨਵੇਂ ਆਏ ਮੋਬਾਈਲਾਂ 'ਤੇ ਉਂਗਲੀਆਂ ਮਾਰ ਮਾਰ ਕੇ ਪਤਾ ਨਹੀਂ ਉਹ ਕੀ ਲੱਭਦੇ ਫਿਰ ਰਹੇ ਹਨ (ਜੋ ਉਹਨਾਂ ਵਿੱਚੋਂ ਨਹੀਂ ਮਿਲ ਰਿਹਾ ਤੇ ਸ਼ਾਇਦ ਮਿਲੇ ਵੀ ਨਾਂ),ਤਾਂ ਉਹ ਕਿਵੇਂ ਯਾਦ ਰੱਖ ਸਕਣਗੇ? ਰਹੀ ਗੱਲ ਅਜਿਹੇ ਲੇਖ ਧਾਰਮਿਕ ਰਸਾਲਿਆਂ ਨੂੰ ਛਾਪਣ ਵਾਲਿਆਂ ਦੀ ਤਾਂ ਸਵਾਲ ਇਹ ਵੀ ਪੈਦਾ ਹੁੰਦਾ ਹੈ ਕਿ ਉਹ ਅਜਿਹੇ ਲੇਖ ਤਾਂ ਲਿਖਣਗੇ ਨਹੀਂ ਤਾਂ ਫਿਰ ਇਹਨਾਂ ਧਾਰਮਿਕ ਰਸਾਲਿਆਂ ਕੋਲ ਅਜਿਹੇ ਸ਼ਬਦ ਪਹੁੰਚਣਗੇ ਕਿਵੇਂ? ਜੋ ਸ਼ਬਦ ਉਹਨਾਂ ਨੇ ਆਪਣੇ ਲੇਖ ਵਿੱਚ ਲਿਖੇ ਹਨ ਉਹ ਮਾਂਵਾਂ ਤਾਂ ਬੋਲਦੀਆਂ ਹੀ ਸਨ ਪਰ ਜੋ ਕੁੱਝ ਹੁਣ ਹਰ ਲੇਖ ਵਿੱਚ ਤੇ ਹਰ ਧਾਰਮਿਕ ਰਸਾਲੇ ਵਿੱਚ,ਅਖਬਾਰਾਂ ਵਿੱਚ ਪੜ੍ਹਨ ਨੂੰ ਮਿਲ ਰਿਹਾ ਹੈ ਮੈਂ ਉਹਨਾਂ ਸ਼ਬਦਾਂ ਬਾਰੇ ਜ਼ਿਕਰ ਕਰਨਾਂ ਹਾਂ। ਮੈਨੂੰ ਕਿਸੇ ਨੇ ਇਹ ਗੱਲ ਵੀ ਕਹੀ ਕਿ ਜੋ ਪੰਜਾਬੀ ਅਸੀਂ ਪੜ੍ਹਦੇ ਰਹੇ ਹਾਂ ਉਹ ਸ਼ਬਦ ਤਾਂ ਲੇਖਕ ਲਿਖਦੇ ਹੀ ਨਹੀਂ ਹਨ। ਮੇਰੇ ਇਸ ਲੇਖ ਦਾ ਅਸਲ ਮਕਸਦ ਇਹੋ ਹੀ ਹੈ।ਖੈਰ!

ਭੈਣ ਜੀ ਨੇ ਆਪਣੇ ਲੇਖ ਦਾ ਸਿਰਲੇਖ ਦਿੱਤਾ ਹੈ- 'ਮੇਰੀ ਭਾਸ਼ਾ ਮਰ ਰਹੀ ਹੈ'। ਪਰ ਮੈਂ ਸਿਰਲੇਖ ਦਿੱਤਾ ਹੈ ਕਿ 'ਭਾਸ਼ਾ ਮਰ ਨਹੀਂ, ਸਗੋਂ ਮਾਰਿਆ ਜਾ ਰਿਹਾ ਹੈ।' ਹੁਣ ਸਵਾਲ ਪੈਦਾ ਹੁੰਦਾ ਹੈ ਕਿ ਮਾਂ (ਬੋਲੀ) ਨੂੰ ਕੌਣ ਤੇ ਕਿਵੇਂ ਮਾਰ ਰਿਹਾ ਹੈ ਤੇ ਕਿਵੇਂ ਮਾਰਿਆ ਜਾ ਰਿਹਾ ਹੈ? ਇੱਕ ਲੰਬੀ ਵਿਚਾਰ ਲੈ ਕੇ ਚੱਲ ਰਿਹਾਂ ਹਾਂ।ਇਕਾਗਰਤਾ ਰੱਖਣੀ।

ਯਾਦ ਕਰੋ ਉਹ ਸਮਾਂ ਜਦੋਂ ਪੰਜਾਬ ਵਿੱਚੋਂ ਹੀ ਹਿੰਦੀ ਦਾ ਅਖਬਾਰ 'ਪੰਜਾਬ ਕੇਸਰੀ' ਨਿਕਲਦਾ ਸੀ।ਕਿੰਨੇ ਲੋਕ ਇਸ ਅਖਬਾਰ ਨੂੰ ਪੜ੍ਹਦੇ ਸਨ? ਮਾਂ ਬੋਲੀ ਬਾਰੇ ਉਦੋਂ ਕੋਈ ਗੱਲ ਕਿਸੇ ਲੇਖਕ ਨੇ ਨਹੀਂ ਉਠਾਈ। ਫਿਰ ਇਸੇ ਅਖਬਾਰ ਨੇ ਪੰਜਾਬੀ ਦਾ ਅਖਬਾਰ 'ਜੱਗ ਬਾਣੀ' (ਪੰਜਾਬੀ) ਸ਼ੁਰੂ ਕੀਤਾ। ਕਾਫੀ ਪੁਰਾਣੇ ਪੰਜਾਬੀ ਦੇ ਅਖਬਾਰ 'ਰੋਜ਼ਾਨਾ ਅਜੀਤ' (ਪੰਜਾਬੀ) ਨੇ ਆਪਣਾਂ ਅਖਬਾਰ 'ਅਜੀਤ ਸਮਾਚਾਰ' (ਹਿੰਦੀ) ਵੀ ਸ਼ੁਰੂ ਕਰ ਦਿੱਤਾ।ਜਿਸ ਬਾਰੇ ਕੋਈ ਗੱਲ ਨਹੀਂ ਹੋਈ।ਪਰ ਜਿਵੇਂ ਹੀ ਕੁੱਝ ਸਮੇਂ ਬਾਅਦ ਹਿੰਦੀ ਦਾ 'ਦੈਨਿਕ ਜਾਗਰਣ' ਪੰਜਾਬ ਵਿੱਚੋਂ ਛਪਣਾਂ ਸ਼ੁਰੂ ਹੋਇਆ ਤਾਂ ਸਾਡੇ ਸਿੱਖ ਲੇਖਕਾਂ ਨੇ ਇਸ ਵਿਰੁੱਧ ਆਵਾਜ਼ ਚੁੱਕਣੀ ਸ਼ੁਰੂ ਕੀਤੀ ਤੇ ਇਹ ਰੌਲਾ ਪਾਇਆ ਕਿ ਪੰਜਾਬ ਵਿੱਚ ਹਿੰਦੀ ਦੇ ਅਖਬਾਰਾਂ ਦੀ ਸ਼ੁਰੂਆਤ ਕਰਕੇ ਮਾਂ ਬੋਲੀ ਪੰਜਾਬੀ ਨੂੰ ਖਤਮ ਕੀਤਾ ਜਾ ਰਿਹਾ ਹੈ।ਉਸ ਤੋਂ ਬਾਅਦ ਫਿਰ ਪੰਜਾਬ ਵਿੱਚੋਂ ਹੀ 'ਦੈਨਿਕ ਭਾਸਕਰ' (ਹਿੰਦੀ) ਛਪਣਾਂ ਸ਼ੁਰੂ ਹੋਇਆ, ਪਰ ਰੌਲਾ ਪਾਉਣ ਵਾਲਾ ਸਾਰਾ ਲੇਖਕ ਵਰਗ ਸੁਸਰੀ ਵਾਂਗ ਸੌਂ ਗਿਆ। ਅੱਜ ਪੰਜਾਬ ਦਾ ਕਿਹੜਾ ਘਰ ਹੈ ਜਿਸ ਵਿੱਚ ਇਹ

ਹਿੰਦੀ ਦੇ ਅਖਬਾਰ ਘਰਾਂ ਵਿੱਚ ਨਹੀਂ ਆਉਂਦੇ ਤੇ ਪੰਜਾਬ ਦੇ ਲੋਕ {ਖਾਸ ਕਰਕੇ ਸਿੱਖ ਹੀ ਕਹਿੰਦੇ ਹਨ, 'ਦੈਨਿਕ ਭਾਸਕਰ' ਬਹੁਤ ਵਧੀਆ 'ਪੇਪਰ' ਹੈ। ਪਰ ਇਸ ਦਾ ਮਿਆਰ ਕਿਸੇ ਕਿਸੇ ਸ਼ਹਿਰ ਵਿੱਚ ਠੀਕ ਹੈ,ਪਿੰਡਾਂ ਤੱਕ ਪਹੁੰਚਣ ਵਾਲੇ ਇਸੇ ਅਖਬਾਰ ਦਾ ਕਾਗਜ਼ ਤੇ ਇਸਦਾ ਪੱਧਰ ਏਨਾਂ ਚੰਗਾ ਨਹੀਂ ਹੈ, ਜਿੰਨਾਂ ਲੋਕ ਸਮਝਦੇ ਹਨ।

ਪੰਜਾਬ ਦੇ ਲੁਧਿਆਣਾਂ ਸ਼ਹਿਰ ਦੇ ਇੱਕ ਖਾਸ ਬਜ਼ੁਰਗ ਨੇ ਬਹੁਤ ਸਮਾਂ ਪਹਿਲਾਂ {੨੦੦੮} ਮੈਨੂੰ ਲਿਖਿਆ ਸੀ ਕਿ ਸਾਡੇ ਘਰ ਦੇ ਬੱਚੇ ਕਹਿੰਦੇ ਹਨ ਕਿ ਪੰਜਾਬੀ ਦੇ ਅਖਬਾਰਾਂ ਵਿੱਚ ਕੀ ਰੱਖਿਆ ਹੈ? ਮੈਂ ਆਪਣੀ ਪੈਨਸ਼ਨ ਕਰਕੇ ਪੰਜਾਬੀ ਦੇ ਅਖਬਾਰ ਲਗਵਾ ਰੱਖੇ ਹਨ। ਹੁਣ ਅੱਜ ਦੀ ਨਵੀਂ ਪੀੜ੍ਹੀ ਬਾਰੇ ਖ਼ੁੱਦ ਹੀ ਸੋਚ ਲਓ। ਖੈਰ!

ਪੰਜਾਬੀ ਵਿੱਚ ਛਪਣ ਵਾਲੇ ਧਾਰਮਿਕ ਰਸਾਲਿਆਂ 'ਤੇ ਇੱਕ ਨਜ਼ਰ ਮਾਰ ਲਓ। ਪੰਜਾਬ ਵਿੱਚੋਂ ਕਿੰਨੇ ਧਾਰਮਿਕ ਰਸਾਲੇ ਛਪਦੇ ਹਨ ਉਹਨਾਂ ਬਾਰੇ ਕੇਵਲ ਉਹੋ ਲੇਖਕ ਵਰਗ ਜਾਣਦਾ ਹੈ ਜਿੰਨ੍ਹਾਂ ਕੋਲ ਜਿਹੜੇ ਜਿਹੜੇ ਰਸਾਲੇ ਆਉਂਦੇ ਹਨ। ਪਾਠਕ ਵਰਗ ਇੱਕ ਰਸਾਲੇ ਤੋਂ ਵੱਧ ਨਹੀਂ ਪਹੁੰਚਦਾ। ਉਹ ਜਿਸ ਦਾ ਪਾਠਕ ਹੈ ਓਸੇ ਦਾ ਹੀ ਰਹੇਗਾ। ਫਿਰ ਉਸਦੀ ਨਜ਼ਰ ਏਨੀ ਤਿੱਖੀ ਨਹੀਂ ਕਿ ਉਹ ਲੇਖ ਪੜ੍ਹਦੇ ਸਮੇਂ ਇਹ ਸੋਚ ਸਕੇ ਕਿ ਇਸ ਵਿੱਚ ਕਿੰਨੇ ਸ਼ਬਦ ਪੰਜਾਬੀ ਦੇ ਹਨ ਤੇ ਕਿੰਨੇ ਹਿੰਦੀ ਦੇ। ਮੈਂ ਬਹੁਤ ਦੇਰ ਤੱਕ 'ਸਿੱਖ ਫੁਲਵਾੜੀ' ਦਾ ਪਾਠਕ ਰਿਹਾ ਹਾਂ,ਕੁੱਝ ਸਮਾਂ ਸਿੱਖ ਗਾਰਡੀਅਨ, ਇੰਡੀਆ ਅਵੇਅਰਨੈਸ ਦਾ ੧੦ ਮਹੀਨੇ,ਸਿੱਖ ਸ਼ਹਾਦਤ ਦਾ ੪-੫ ਮਹੀਨੇ {ਕਿਓਂ ਕਿ ਇਹ ਬੰਦ ਹੋ ਚੁੱਕਾ ਸੀ} ਹੋਰ ਕਿਤਾਬਾਂ ਵੀ ਹਨ ਪਰ ਮੈਂ ਇਸ ਪਾਸੇ ਧਿਆਨ ਨਹੀਂ ਦਿੱਤਾ। ਦੋ ਪੱਤਰ ਕਿਸੇ ਪਾਠਕ ਨੇ ਡਾਕ ਰਾਹੀਂ ਭੇਜੇ ਸਨ ਜਿਸ ਵਿੱਚ ਉਸ ਨੇ ਆਪਣਾਂ ਨਾਮ ਨਹੀਂ ਲਿਖਿਆ। ਕਿਸੇ ਨੇ ਬਹੁਤ ਮੇਹਨਤ ਕਰਕੇ ਧਾਰਮਿਕ ਰਸਾਲੇ ਸਿੱਖ ਫੁਲਵਾੜੀ ੨੦੧੫ ਦੇ ਅੰਕ ਵਿੱਚੋਂ ਕੁੱਝ ਸ਼ਬਦ ਬਾਹਰ ਲਿਆਂਦੇ ਹਨ। ਇਹ ਉਹ ਲੇਖਕ ਹਨ ਜਿਹਨਾਂ ਨੂੰ ਸਿੱਖੀ ਨਾਲ ਪਿਆਰ ਹੈ, ਪਰ ਮਾਂ ਬੋਲੀ ਨਾਲ ਨਹੀਂ। ਜੋ ਸ਼ਬਦ ਉਹਨਾਂ ਨੇ ਲਿਖੇ ਹਨ ਵੇਖੋ ਉਹਨਾਂ ਦਾ ਮਾਂ ਬੋਲੀ ਨਾਲ ਕਿੰਨਾਂ ਪਿਆਰ ਹੈ-

ਆਪਣੀ ਗੱਲ ਰੱਖਣ ਤੋਂ ਪਹਿਲਾਂ ਇੱਕ ਗੱਲ ਇਹ ਵੀ ਦੱਸ ਦੇਣੀ ਚਾਹੁੰਦਾ ਹਾਂ ਕਿ ਮੈਂ ਕਿਸੇ ਵੀ ਭਾਸ਼ਾ ਦਾ ਜਾਣਕਾਰ ਨਹੀਂ ਹਾਂ। ਵੈਸੇ ਪੰਜਾਬੀ ਬੋਲੀ ਵਿੱਚ ਬਹੁਤ ਸਾਰੇ ਸ਼ਬਦ ਅਜਿਹੇ ਵੀ ਹਨ ਜੋ ਉਰਦੂ ਦੇ ਹਨ ਪਰ ਆਮ ਪੰਜਾਬੀ ਬੋਲੀ ਵਿੱਚ ਵਰਤੋਂ ਹੋਣ ਕਰਕੇ ਉਹਨਾਂ ਦਾ ਏਨਾਂ ਭਰਮ ਪੈਦਾ ਨਹੀਂ ਹੁੰਦਾ ਜਿੰਨਾਂ ਹਿੰਦੀ ਦੇ ਸ਼ਬਦਾਂ ਦਾ ਛੇਤੀ ਨਾਲ ਪਤਾ ਲੱਗ ਜਾਂਦਾ ਹੈ। ਹਿੰਦੀ ਦੇ ਸ਼ਬਦਾਂ ਨੂੰ ਪੜ੍ਹਦਿਆਂ ਹੀ ਪਤਾ ਲੱਗ ਜਾਂਦਾ ਹੈ ਕਿ ਇਹ ਸ਼ਬਦ ਪੰਜਾਬੀ ਦੇ ਨਹੀਂ ਹਨ। ਆਓ ਹੁਣ ਉਹਨਾਂ ਸ਼ਬਦਾਂ ਦੀ ਗੱਲ ਕਰੀਏ ਜੋ ਸਾਡੇ ਲੇਖਕ ਵਰਤਦੇ ਹਨ। ਇਹਨਾਂ ਵਿੱਚੋਂ ਹਨ ਦੋ ਲੇਖ ਜੋ 'ਸਿੱਖ ਫੁਲਵਾੜੀ' ਫਰਵਰੀ ੨੦੧੫ ਦੇ ਅੰਕ ਵਿੱਚ ਛਪੇ ਹਨ, ਪਹਿਲਾ ਹੈ, 'ਚੜ੍ਹਦੀ ਕਲਾ ਦਾ ਸੰਕਲਪ' ਤੇ ਦੂਜਾ ਹੈ 'ਫਲਿਗੁਣ ਨਿਤ ਸਲਾਹੀਐ'। ਖੋਜੀ ਬੰਦੇ ਨੇ ਇਹਨਾਂ ਸ਼ਬਦਾਂ ਨੂੰ 'ਬਰੈਕਟ' ਵਿੱਚ ਦਿੱਤਾ ਹੈ, ਤੇ ਜਿੰਨ੍ਹਾਂ ਬਾਰੇ ਜਾਣਕਾਰੀ ਨਹੀਂ ਉਸ ਬਾਰੇ ਵੀ ਲਿਖ ਦਿੱਤਾ ਹੈ। ਬਰੈਕਟ ਅੰਗਰੇਜ਼ੀ ਦਾ ਲਫਜ਼ ਹੈ,ਪੰਜਾਬੀ ਦਾ ਨਹੀਂ। ਬਰੈਕਟ ਵਿੱਚ ਉਹ ਸ਼ਬਦ ਹਨ ਜਿੰਨ੍ਹਾਂ ਨੂੰ ਪੰਜਾਬੀ ਵਿੱਚ ਇਸ ਤਰ੍ਹਾਂ ਲਿਖਿਆ ਜਾਣਾਂ ਚਾਹੀਦਾ ਸੀ/ਹੈ} ਇਸ ਵਿੱਚ ਵਰਤੇ ਗਏ ਹਿੰਦੀ ਦੇ ਸ਼ਬਦਾਂ ਦਾ ਬੋਲ ਬਾਲਾ ਵੇਖੋ।

ਸੰਕਲਪ, {ਇਰਾਦਾ}, ਚੁਕਾਨੇ {ਇਸ ਦਾ ਪਤਾ ਨਹੀਂ} ਟੀਸੀ, {ਮੰਜ਼ਿਲ} ਵਿਨਿਯੋਗ,ਮੁਸਮਿਮ,ਉਦਾਤ, {ਪਤਾ ਨਹੀਂ}, ਲਕਸ਼ {ਨਿਸ਼ਾਨਾ}, ਸਹਿਮਿਸ਼ਰਤ,ਪ੍ਰਤਿਪਾਦਨ {ਪਤਾ ਨਹੀਂ}, ਉਤਸਵ {ਮੇਲੇ}, ਅਵਮੂਲਨ, ਉਦਘਾਟਿਤ, ਹਲਾਹਲਪਾਨ, ਸ਼ਿਕਾਫ, ਵਿਕਾਸਕ, ਪ੍ਰਵਿਰਤੀ, ਜਾਗਰੂਪਤਾ {ਇਹਨਾਂ ਸ਼ਬਦਾਂ ਦਾ ਕਿਸੇ ਨੂੰ ਵੀ ਪਤਾ ਨਹੀਂ}

ਦੂਜੇ ਲੇਖ ਵਿੱਚ-ਸਵੀਕਾਰਦਿਆਂ{ਮੰਨਦਿਆਂ} ਰਤਿਅਨ {ਪਤਾ ਨਹੀਂ} ਗਾਵਣ {ਸਹੀ ਸ਼ਬਦ ਗਾਉਂਦਿਆਂ} ਕਾਰਜਕੁਸ਼ਲਤਾ, ਉਪਲਬੱਧੀਆਂ {ਪ੍ਰਾਪਤੀਆਂ} ਪ੍ਰਤੀਬਰਤਾ {ਪਤਾ ਨਹੀਂ} ਪ੍ਰਤਿਸ਼ਠਾ {ਮਾਨ ਸਨਮਾਨ} ਮੁਕਾਬਲਤਨ {ਮੁਕਾਬਲੇ} ਵਖਾਨ,ਸੰਦਰਭ {ਸਬੰਧ ਵਿੱਚ}, ਸੁਵਿਧਾਵਾਂ {ਸਹੂਲਤਾਂ}, ਸਮਸਤ{ਸਾਰੀਆਂ}, ਢੂੰਢਿਆਂ {ਲੱਭਦਿਆਂ}, ਗਾਂਵਦਿਆਂ,ਪ੍ਰਕਾਰਜ,ਸਦਗੁਣਾਂ{ਚੰਗੇ ਗੁਣਾਂ},ਅਵੱਸ਼ {ਜ਼ਰੂਰ}, ਸ਼ੁਭਰੰਭ {ਸ਼ੁੱਭ ਆਰੰਭ} ਪ੍ਰਤਿਪਾਦਤ,{ਪਤਾ ਨਹੀਂ},ਚੱਖਿਆ {ਸਵਾਦ ਵੇਖਣ ਨੂੰ ਚੱਖਣਾਂ ਕਹਿੰਦੇ ਹਨ} ਅਭਿਵਿਅਕਤੀ, {ਪਤਾ ਨਹੀਂ} ਮਿਸ਼ਠਾਨ, {ਮਿਠਿਆਈ}

ਅਨਭੂਤੀ,ਪ੍ਰੇਮ ਸੰਦੇਸ਼ਣਾਂ,ਨਿਵਾਰਣ,ਸਰੰਜਾਮ {ਰਹਿਰਾਸ ਵਿੱਚ ਇਹ ਸ਼ਬਦ ਆਉਂਦਾ ਹੈ}, ਆਯੋਜਨ, {ਅਯੋਜਕ-ਪਰਬੰਧਕ ਨੂੰ ਕਹਿੰਦੇ ਹਨ} ਘੁਸੇੜਨਾਂ ਜਾਂ ਘੁਸੇੜ,{ਧੱਕੇ ਨਾਲ ਕਿਸੇ ਵਸਤੂ ਨੂੰ ਦਾਖਲ ਕਰਨਾਂ}, ਘੋਸ਼ਣਾਂ {ਐਲਾਨ ਕਰਨਾਂ},ਸਵੱਸ਼(ਸਾਫ), ਵਰਸੋਏ।ਅਗੇ ਚੱਲ ਕੇ ਲੇਖ਼ਕ ਨੇ ਲਿਖਿਆ ਹੈ, ਉਪਨਿਸ਼ਦਾਂ 'ਚ ਅੰਕਿਤ 'ਰਸੋਵਈ ਸਾ' ਅਤੇ 'ਆਨੰਦੋ ਬ੍ਰਹਮ' ਆਦਿ ਸ਼੍ਰੁਤੀਆ ਦਾ ਵਿਸ਼ਾ ਵੀ ਇਹੀ ਹੈ।ਇਹ ਸਮਝ ਨਹੀਂ ਆਉਂਦੀ ਕਿ ਅਜਿਹੇ ਲੇਖਕ ਉਪਨਿਸ਼ਦਾਂ ਦਾ ਪਰਚਾਰ ਕਰ ਰਹੇ ਹਨ ਜਾਂ ਗੁਰਮਤਿ ਦਾ? ਸਿੱਖ ਕੋਲ ਤਾਂ ਗੁਰਬਾਣੀ ਦਾ ਅਥਾਹ ਗਿਆਨ ਹੈ,ਪਹਿਲਾਂ ਉਸ ਨੂੰ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਸਮਝਾਉਣਾਂ ਤਾਂ ਬਾਅਦ ਦੀ ਗੱਲ ਹੈ।

{ਅੱਜ ਕੱਲ ਗੁਰਪੁਰਬਾਂ ਨੂੰ 'ਉਤਸਵ' ਲਿਖਿਆ ਜਾਂਦਾ ਹੈ। 'ਉਤਸਵ' ਮੇਲਿਆਂ ਨੂੰ ਕਿਹਾ ਜਾਂਦਾ ਹੈ। ਕਦੀ ਪੰਜਵੀਂ ਤੱਕ ਦੀਆਂ ਕਿਤਾਬਾਂ ਵਿੱਚ 'ਵਣ ਮਹਾਂਉਤਸਵ' ਲਿਖਿਆ ਹੁੰਦਾ ਸੀ।ਕਿਸੇ ਧਾਰਮਿਕ ਰਸਾਲੇ ਜਨਵਰੀ ੨੦੧੮ ਦੇ ਅੰਕ ਵਿੱਚ ਵੀ ਪਹਿਲਾ ਪੰਨਾਂ ਖੋਲ੍ਹੋ ਤੇ ਇਸਦੇ ਅੰਦਰਵਾਰ ਜਿੱਥੇ ਪ੍ਰਿੰਸੀਪਲ...... ਦੀ ਫੋਟੋ ਹੈ ਠੀਕ ਉਸਦੇ ਥੱਲੇ ਵੇਖੋ, 'ਭਾਈ ਅਮਰਿੰਦਰ ਸਿੰਘ....ਪ੍ਰਕਾਸ਼ 'ਉਤਸਵ' ਸਬੰਧੀ ਵਿਚਾਰਾਂ ਸਾਂਝੀਆਂ ਕਰਦੇ ਹੋਏ।ਸਵਾਲ ਪੈਦਾ ਹੁੰਦਾ ਹੈ ਕਿ ਇਹ ਗਲਤੀ ਕਿਸ ਨੇ ਕੀਤੀ ਹੈ? ਸੰਪਾਦਕ ਨੇ ਜਾਂ ਸੰਪਾਦਕੀ ਬੋਰਡ ਨੇ? ਇਸੇ ਹੀ ਅੰਕ ਵਿੱਚ ਪੰਨਾਂ ੨੦ 'ਤੇ ਹੈ ਲਿਖਿਆ ਹੈ 'ਵਿਕਲਪ ਸ਼ਕਤੀ'। ਜੇ ਹਰ ਲੇਖਕ ਦੇ ਕਿਸੇ ਵੀ ਲੇਖਕ ਦੇ ਲੇਖਾਂ ਨੂੰ ਕਿਸੇ ਵੀ ਰਸਾਲੇ ਵਿੱਚ ਪੜ੍ਹਿਆ ਜਾਵੇ ਤਾਂ ਹਰ ਲੇਖ ਵਿੱਚੋਂ ਅਨੇਕਾਂ ਸ਼ਬਦ ਕੱਢੇ ਜਾ ਸਕਦੇ ਹਨ ।ਜਦੋਂ ਹਰ ਲੇਖ ਵਿੱਚੋਂ ਅਜਿਹੇ ਸ਼ਬਦ ਪੜ੍ਹਦਾ ਹਾਂ ਤਾਂ ਸਹਿਜੇ ਹੀ ਇਹ ਗੱਲ ਸਮਝ ਆ ਜਾਂਦੀ ਹੈ ਕਿ ਮਾਂ ਬੋਲੀ ਨੂੰ ਕੋਈ ਨਹੀਂ ਮਾਰ ਰਿਹਾ ਸਾਡੇ ਲੇਖਕ ਹੀ ਜੋ ਮਾਂ ਬੋਲੀ ਦਾ ਰੌਲਾ ਪਾਉਂਦੇ ਹਨ ਉਹੋ ਹੀ ਮਾਰ ਰਹੇ ਹਨ।ਜੇ ਮਾਂ ਬੋਲੀ ਦਾ ਸੁਧਾਰ ਕਰਨ ਵਾਲੇ ਹੀ ਇਹਨਾਂ ਗੱਲਾਂ ਤੋਂ ਬੇਮੁੱਖ ਹੋ ਜਾਣ ਤਾਂ ਪੰਜਾਬ 'ਚ ਰਹਿਣ ਵਾਲੇ ਸਿੱਖ ਲੇਖਕਾਂ ਕੋਲੋਂ ਕਾਹਦੀ ਆਸ ਰੱਖੀ ਜਾ ਸਕਦੀ ਹੈ ਤੇ ਪੰਜਾਬੋਂ ਬਾਹਰ ਰਹਿਣ ਵਾਲੇ ਪੰਜਾਬੀ ਦੇ ਸਹੀ ਸ਼ਬਦ ਵਰਤੇ ਜਾਣਗੇ ਉਹਨਾਂ ਕੋਲੋਂ ਵੀ ਕੀ ਆਸ ਰੱਖੀ ਜਾ ਸਕਦੀ ਹੈ?ਇਹ ਸਵਾਲ ਜਵਾਬ ਮੰਗਦਾ ਹੈ। ਏਦਾਂ ਹੀ ਇੱਕ ਹੋਰ ਗਲਤੀ ਹੈ ਉਹ ਹੈ- ਮਾਰਚ ੨੦੧੮ ਦੇ ਅੰਕ ਵਿੱਚ ਪੜ੍ਹਨ ਨੂੰ ਮਿਲਿਆ-'ਦਰਜ ਚੰਦੇ ਦੀ ਅੰਤਿਮ 'ਮਿਤੀ' ਚੈਕ ਕਰ 'ਲੀਜੀਏ'..' ਕੀ ਮਿਤੀ ਨੂੰ 'ਤਾਰੀਕ' ਤੇ 'ਲੀਜੀਏ' ਨੂੰ ਲਓ ਨਹੀਂ ਲਿਖਿਆ ਜਾ ਸਕਦਾ ਹੈ? ਦਸੋ ਹੁਣ ਕੀ ਕਰੋਗੇ? ਲੇਖਕ ਹੀ ਮਾਂ ਬੋਲੀ ਨੂੰ ਮਾਰ ਰਹੇ ਹਨ ਜਾਂ ਦੂਜੇ ਲੋਕ? ਇਹ ਸੋਚਣਾਂ ਬਣਦਾ ਹੈ।

ਕੀ ਗੁਰਦੁਆਰਿਆਂ ਵਿੱਚ ਜੇ ਮੇਲੇ ਲੱਗਦੇ ਹਨ ਤਾਂ ਕਹਿਣ ਦੀ ਲੋੜ ਨਹੀਂ ਕਿ ਗੁਰਦੁਆਰੇ ਜਾਣ ਨਾਲ ਕੋਈ ਸੋਝੀ ਪੈਂਦੀ ਹੈ।ਗੁਰਦੁਆਰਿਆਂ ਵਿੱਚ ਜਦੋਂ ਮੇਲੇ ਲੱਗਣ ਲੱਗ ਪਏ ਤਾਂ ਫਿਰ ਗੁਰਮਤਿ ਦੀ ਗੱਲ ਨਾਂ ਕਰੋ ਤੇ ਨਾਂ ਹੀ ਕਹਿਣ ਦੀ ਲੋੜ ਹੈ ਕਿ ਸਾਡੇ ਗੁਰੂ ਘਰ ਹਨ।ਵੈਸੇ ਵੀ ਹੁਣ ਗੁਰਦੁਆਰੇ, ਗੁਰਦੁਆਰੇ ਤਾਂ ਰਹੇ ਨਹੀਂ, ਜਿੱਥੇ ਇਹ ਇਕੱਠੇ ਹੋਣ ਦੇ ਕੇਂਦਰ ਬਣ ਚੁੱਕੇ ਉਥੇ ਇਹ ਇੱਕ ਖਾਸ ਪਰਿਵਾਰ ਦੀਆਂ ਨਿੱਜੀ ਜਾਇਦਾਦਾਂ ਬਣ ਚੁੱਕੀਆਂ ਹਨ ਤੇ ਇਹਨਾਂ ਜਾਇਦਾਦਾਂ ਵਿੱਚ ਮੇਲੇ ਹੀ ਲੱਗ ਸਕਦੇ ਹਨ, ਗੁਰੂ ਦਰਬਾਰ ਨਹੀਂ, ਤੇ ਜਦੋਂ ਗੁਰੂ ਦਰਬਾਰ ਨਹੀਂ ਹੋਵੇਗਾ ਤਾਂ ਤੇ ਇਥੇ ਕੁੱਝ ਵੀ ਹੋ ਸਕਦਾ ਹੈ।ਖੈਰ!

ਜਿਸ ਵਿਅਕਤੀ ਨੇ ਇਹਨਾਂ ਸ਼ਬਦਾਂ ਨੂੰ ਲੇਖਾਂ ਵਿੱਚ ਲੱਭਿਆ ਹੈ ਉਸ ਕੋਲ ਪੰਜਾਬੀ ਦੇ ਸ਼ਬਦਾਂ ਬਾਰੇ ਕਿੰਨੀ ਕੁ ਜਾਣਕਾਰੀ ਹੋ ਸਕਦੀ ਹੈ ਇਹ ਤਾਂ ਉਹੋ ਹੀ ਜਾਣੇ।ਜਦੋਂ ਮੈਂ ਇੱਕ ਇੱਕ ਸ਼ਬਦ ਵੱਲ ਵੇਖਿਆਂ ਤਾਂ ਮੈਂ ਇਹ ਮਹਿਸੂਸ ਕੀਤਾ ਕਿ ਅਜਿਹੇ ਸ਼ਬਦ ਮੈਂ ਪਹਿਲੀ ਵਾਰ ਹੀ ਪੜ੍ਹੇ ਹਨ। ਸਵਾਲ ਪੈਦਾ ਹੁੰਦਾ ਹੈ ਕਿ ਅਜਿਹੇ ਲੇਖਕ ਪੰਜਾਬੀ ਬੋਲੀ ਬਾਰੇ ਕੀ ਲਿਖਣਗੇ? ਕੀ ਅਜਿਹੇ ਲੇਖਕ ਇਹ ਗੱਲ ਕਹਿ ਸਕਣ ਦੀ ਹਿੰਮਤ ਕਰਨਗੇ ਕਿ 'ਮਰਦਮ ਸ਼ੁਮਾਰੀ ਵੇਲੇ ਪੰਜਾਬ ਦੇ ਹਿੰਦੂਆਂ ਨੇ ਆਪਣੀ ਮਾਂ ਬੋਲੀ ਹਿੰਦੀ ਲਿਖਵਾ ਕੇ ਪੰਜਾਬੀ ਨਾਲ ਧ੍ਰੋ ਕਮਾਇਆ ਹੈ?'

ਸਿੱਖ ਧਰਮ ਦੀ ਦੁਹਾਈ ਦੇਣ ਵਾਲੇ ਲੇਖਕਾਂ ਨੇ ਤਾਂ ਲੇਖ ਲਿਖ ਦਿੱਤੇ,ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜਿਸ ਰਸਾਲੇ ਕੋਲ ਇਹ ਲੇਖ ਛਪਣ ਲਈ ਪਹੁੰਚੇ ਉਹਨਾਂ ਨੇ ਲੇਖ ਨੂੰ ਪੜ੍ਹਦੇ ਸਮੇਂ ਕੀ ਇਹ ਮਹਿਸੂਸ ਕੀਤਾ ਕਿ ਇਸ ਵਿੱਚ ਪੰਜਾਬੀ ਦੇ ਕਿਹੜੇ ਸ਼ਬਦ ਹਨ,ਕਿਹੜੇ ਨਹੀਂ? ਉਹਨਾਂ ਨੂੰ ਤਾਂ ਲੇਖ ਚਾਹੀਦੇ ਹਨ,ਮਾਂ ਬੋਲੀ ਨਾਲ ਤਾਂ ਉਹਨਾਂ ਨੂੰ ਵੀ ਕੋਈ ਸਰੋਕਾਰ ਨਹੀਂ ਹੈ।ਫਿਰ ਉਹਨਾਂ ਕੋਲ ਅਜਿਹੇ ਪਰੂਫ ਰੀਡਰ

ਤਾਂ ਹੈ ਨਹੀਂ ਜੋ ਪੰਜਾਬੀ ਜਾਣਦੇ ਹੀ ਹੋਣ। ਸੰਪਾਦਕੀ ਬੋਰਡ ਕੋਲ ਏਨੀ ਫੁਰਸਤ ਹੀ ਕਿਥੇ ਹੈ ਕਿ ਉਹ ਇਹ ਸਾਰਾ ਕੁੱਝ ਕਰਦੇ ਫਿਰਨ? ਹੁਣ ਨਵਾਂ ਸਵਾਲ ਫਿਰ ਪੈਦਾ ਹੋ ਗਿਆ ਕਿ ਮਾਂ ਬੋਲੀ ਨੂੰ ਮਾਰਨ ਵਾਲੇ ਕੌਣ ਹਨ?ਇੱਕ ਲੇਖਕ,ਦੂਜਾ ਧਾਰਮਿਕ ਰਸਾਲੇ ਛਾਪਣ ਵਾਲੇ? ਇਸ ਹਿਸਾਬ ਨਾਲ ਹਰ ਲੇਖਕ ਜੋ ਕਿੰਨਾਂ ਵੀ ਪੜ੍ਹਿਆ ਲਿਖਿਆ ਹੋਵੇ ਤੇ ਧਰਮੀ ਅਖਵਾਉਂਦਾ ਹੋਵੇ,ਕੀ ਉਹ ਕਸੂਰਵਾਰ ਨਹੀਂ ਹੈ? ਜਿਹਨਾਂ ਸਕੂਲਾਂ ਵਿੱਚ ਪੰਜਾਬੀ ਬੋਲਣ 'ਤੇ ਸਕੂਲਾਂ ਵਾਲੇ ਜੁਰਮਾਨਾਂ ਬੱਚਿਆਂ 'ਤੇ ਲਾਉਂਦੇ ਹਨ, ਉਹ ਸਕੂਲ ਕਿੰਨ੍ਹਾਂ ਲੋਕਾਂ ਦੇ ਹਨ ਤੇ ਪੜ੍ਹਾਉਣ ਵਾਲੇ ਕੌਣ ਹਨ? ਇਹ ਹਰ ਮੈਗਜ਼ੀਨ ਦੇ ਸੰਪਾਦਕ ਨੂੰ ਤੇ ਹਰ ਉਸ ਲੇਖਕ ਨੂੰ ਸੋਚਣਾ ਬਣਦਾ ਹੈ, ਜੋ ਮਾਂ ਬੋਲੀ ਦੀ ਦੁਹਾਈ ਦਿੰਦਾ ਹੈ ਤੇ ਆਪਣੇ ਆਪ ਨੂੰ ਗੁਰੂ ਦਾ ਸਿੱਖ ਅਖਵਾਉਂਦਾ ਹੈ ਪਰ ਇਸਦੇ ਨਾਲ ਨਾਲ ਉਹ ਕੌਮ ਨੂੰ ਸੇਧ ਦੇਣ ਲਈ ਲਿਖੇ ਜਾਂਦੇ ਲੇਖਾਂ ਵਿੱਚ ਪੰਜਾਬੀ ਦੇ ਸ਼ਬਦ ਵਰਤਣ ਤੋਂ ਗੁਰੇਜ਼ ਕਰਦਾ ਹੈ। ਕਿਸੇ ਵਿਦਿਆ ਮਾਹਰ ਦਾ ਵਿਚਾਰ ਹੈ 'ਜਿੰਨਾਂ ਬੱਚਿਆਂ ਨੂੰ ਮੁੱਢਲੀ ਵਿਦਿਆ ਮਾਂ ਬੋਲੀ ਤੋਂ ਇਲਾਵਾ ਕਿਸੇ ਹੋਰ ਬੋਲੀ ਵਿੱਚ ਦਿੱਤੀ ਜਾ ਰਹੀ ਹੋਵੇ ਤਾਂ ਸਮਝੋ ਉਸ ਨੂੰ ਥੋੜ੍ਹਾ ਥੋੜ੍ਹਾ ਜ਼ਹਿਰ ਰੋਜ਼ ਦਿੱਤਾ ਜਾ ਰਿਹਾ ਹੈ।'{ਅਜਿਹਾ ਜ਼ਹਿਰ ਦੇਣ ਦਾ ਕੰਮ ਹੁਣ ਤੁਸੀਂ ਖੁਦ ਹੀ ਸੋਚ ਲਵੋ ਕਿ ਕੌਣ ਕਰ ਰਿਹਾ ਹੈ?} ਧਾਰਮਿਕ ਲੇਖ ਲਿਖਣ ਤੇ ਧਾਰਮਿਕ ਰਸਾਲਿਆਂ ਨੂੰ ਛਾਪਣ ਵਾਲੇ ਗਾਤਰੇਧਾਰੀ ਸਿੱਖ ਦੱਸਣ ਕਿ ਉਹ ਪੰਜਾਬੀ ਦੇ ਸ਼ਬਦਾਂ ਨੂੰ ਛੱਡ ਕੇ ਹੋਰ ਭਾਸ਼ਾ ਦੇ ਸ਼ਬਦ ਵਰਤ ਕੇ ਕਿਹੜੀ ਮਾਂ ਬੋਲੀ ਦੀ ਸੇਵਾ ਕਰ ਰਹੇ ਹਨ? ਤੇ ਇਸ ਦੇ ਨਾਲ ਨਾਲ ਉਹਨਾਂ ਦਾ ਸਿੱਖੀ ਭੇਸ ਕੀ ਦਰਸਾਉਂਦਾ ਹੈ?

ਦੱਖਣ ਤੋਂ ਆਏ ਪ੍ਰੋਫੈਸਰ ਪੰਡਿਤ ਰਾਓ ਧਰੇਨਵਰ ਨੇ ਪੰਜਾਬੀ ਬੋਲੀ ਲਈ ਇਕ ਨਵੀਂ ਮੁਹਿੰਮ ਵਿੱਢੀ ਹੈ ਕਿ ਬੱਸਾਂ ਦੇ ਸ਼ੀਸ਼ੇ ਸਾਹਮਣੇ ਲਿਖੇ ਸ਼ਹਿਰਾਂ ਦੇ ਨਾਮਾਂ ਵਿੱਚ ਗਲਤੀਆਂ ਕੱਢੀਆਂ ਤੇ ਸੜਕਾਂ 'ਤੇ ਲੱਗੇ ਬੋਰਡ {ਬੋਰਡ ਵੀ ਅੰਗਰੇਜ਼ੀ ਦਾ ਸ਼ਬਦ ਹੈ} ਜਿਹਨਾਂ ਉਪਰ ਪੰਜਾਬੀ ਨੂੰ ਤੀਜੇ ਸਥਾਨ 'ਤੇ ਰੱਖਿਆ ਗਿਆ ਹੈ ਉਸ ਨੇ ਇਸ ਗੱਲ 'ਤੇ ਇਤਰਾਜ਼ ਕੀਤਾ ਹੈ ਕਿ ਏਨੀ ਪਿਆਰੀ ਮਾਂ ਬੋਲੀ ਨੂੰ ਸੱਭ ਤੋਂ ਉਪਰ ਕਿਓਂ ਨਹੀਂ ਲਿਖਿਆ ਗਿਆ, ਉਸ ਨੇ ਇਹ ਅਵਾਜ਼ ਉਠਾ ਕੇ ਪੰਜਾਬ ਦੇ ਲੋਕਾਂ ਤੇ ਖਾਸ ਕਰਕੇ ਪੰਜਾਬੀ ਅਖਵਾਉਣ ਵਾਲਿਆਂ ਦੇ ਮੂੰਹ 'ਤੇ ਅਜਿਹੀ ਚਪੇੜ ਮਾਰੀ ਹੈ ਕਿ ਹੁਣ ਕੁੱਝ ਲੋਕ ਸੋਚਣ ਲੱਗ ਪਏ ਹਨ। {ਪਰ ਧਾਰਮਿਕ ਰਸਾਲਿਆਂ ਵਿੱਚ ਤੇ ਅਖਬਾਰਾਂ ਵਿੱਚ ਲਿਖਣ ਵਾਲੇ ਲੇਖਕ ਨਹੀਂ ਸਮਝ ਰਹੇ} ਪਰ ਫਿਰ ਵੀ ਸਵਾਲ ਆਪਣੀ ਜਗ੍ਹਾ 'ਤੇ ਕਾਇਮ ਹੈ ਕਿ ਕੌਣ ਹੈ, ਜੋ ਮਾਂ {ਬੋਲੀ} ਨੂੰ ਮਾਰ ਰਿਹਾ ਹੈ ਤਾਂ ਜਵਾਬ ਇਹੋ ਬਣਦਾ ਹੈ ਕਿ ਸਾਡੇ ਲੇਖਕ, ਧਾਰਮਿਕ ਰਸਾਲੇ ਛਾਪਣ ਵਾਲੇ, ਤੇ ਪੰਜਾਬੀ ਦੇ ਅਖਬਾਰ ਛਾਪਣ ਵਾਲੇ, ਤੇ ਸਾਡੇ ਰਾਜਨੀਤਕ ਨੇਤਾ ਜਿਹੜੇ ਕਹਾਉਂਦੇ ਤਾਂ ਸਿੱਖ ਹਨ ਤੇ ਦੂਜਿਆਂ ਦੇ ਪੋਤੜੇ ਫੋਲਦੇ ਹਨ,ਆਪਣੀ ਮਾਂ ਬੋਲੀ ਤੋਂ ਬੇਖਬਰ ਹਨ। ਇਹ ਤਿੰਨੇ ਹੀ ਆਪਣੀ ਮਾਂ {ਬੋਲੀ} ਦੇ ਕਾਤਲ ਹਨ। ਜੇ ਇਹਨਾਂ ਲੇਖਕਾਂ ਤੇ ਧਾਰਮਿਕ ਰਸਾਲੇ ਛਾਪਣ ਵਾਲਿਆਂ ਨੇ ਕੋਈ ਧਿਆਨ ਨਾਂ ਦਿੱਤਾ ਤਾਂ ਮਾਂ ਬੋਲੀ,ਮਰੇਗੀ ਹੀ ਕਿਓਂ ਕਿ ਸਿੱਖਾਂ ਤੇ ਖਾਸ ਕਰਕੇ ਪੰਜਾਬੀ ਅਖਵਾਉਣ ਵਾਲਿਆਂ ਦੇ ਪੰਜਾਬੀ ਮਾਂ ਬੋਲੀ ਦੇ ਜਰਾਸੀਮ ਖਤਮ ਹੋ ਚੁੱਕੇ ਹਨ ਤੇ ਇਸ ਮਾਂ ਬੋਲੀ ਨੂੰ ਕੋਈ ਦੱਖਣ ਤੋਂ ਆ ਕੇ ਰਖਵਾਲੀ ਕਰੇਗਾ ਤੇ ਕੋਈ ਕਿਸੇ ਹੋਰ ਸੂਬੇ {ਸਟੇਟ} ਤੋਂ।

ਹੁਣ ਇੱਕ ਹੋਰ ਬਿਮਾਰੀ ਸਾਹਮਣੇ ਆਈ ਹੈ। ਅੱਜ ਦੀਆਂ ਲੜਕੀਆਂ ਜੋ ਆਪਣੇ ਆਪ ਨੂੰ ਬਹੁਤ ਪੜ੍ਹੀਆਂ ਲਿਖੀਆਂ ਸਮਝਦੀਆਂ ਹਨ ਤੇ ਵਿਆਹ ਬਾਅਦ ਨਵੀਆਂ ਮਾਂਵਾਂ ਬਣਦੀਆਂ ਹਨ ਉਹ ਆਪਣੇ ਬੱਚਿਆਂ ਨੂੰ ਅੰਗਰੇਜ਼ੀ ਵਿੱਚ ਪੋਟੀ,ਬਾਲ {ਗੇਂਦ},ਕੌਂਭ {ਕੰਘਾਂ}, ਬਾਥ {ਨਹਾਉਣਾਂ} ਆਦਿ ਅਨੇਕਾਂ ਅਜਿਹੇ ਸ਼ਬਦਾਂ ਦਾ ਜ਼ਹਿਰ ਦੇ ਰਹੀਆਂ ਹਨ ਕਿ ਸੋਚੀਦਾ ਹੈ ਕਿ ਇਹਨਾਂ ਨੂੰ ਕਿਸ ਕਿਸਮ ਦੀ ਬਿਮਾਰੀ ਲੱਗ ਰਹੀ ਹੈ। ਇਹਨਾਂ ਲੜਕੀਆਂ ਨੂੰ ਕੌਣ ਰੋਕੇਗਾ? ਪੰਜਾਬ ਵਿੱਚੋਂ ਸਰਕਾਰੀ ਸਕੂਲਾਂ ਦਾ ਭੋਗ ਪਾਇਆ ਜਾ ਰਿਹਾ ਹੈ ਤੇ ਸਮਾਰਟ ਸਕੂਲ ਬਣਾਏ ਜਾ ਰਹੇ ਹਨ। ਜਦੋਂ ਮਾਂ ਬੋਲੀ ਪੰਜਾਬੀ ਨੂੰ ਸਾਡੇ ਸਿੱਖ ਲੇਖਕ ਹੀ ਮਾਰ ਰਹੇ ਹੋਣ ਤੇ ਅਜਿਹੀਆਂ ਨਵ ਜੰਮੀਆਂ ਮਾਂਵਾਂ, ਤਾਂ ਫਿਰ ਸਰਕਾਰੀ ਸਕੂਲਾਂ ਦੇ ਬੰਦ ਹੋਣ ਦਾ ਖੌਫ ਤੁਹਾਨੂੰ ਕਿਉਂ ਸਤਾ ਰਿਹਾ ਹੈ?

ਆਖਰ ਵਿੱਚ! ਯਾਦ ਰੱਖਿਓ ਤੁਹਾਡੀ 'ਮਾਂ ਬੋਲੀ ਮਰ ਨਹੀਂ ਰਹੀ, ਮਾਰਿਆ ਜਾ ਰਿਹਾ ਹੈ' ਮਾਰਨ ਲਈ ਕੌਣ ਜ਼ਿੰਮੇਵਾਰ ਹੈ? ਮਾਂ ਬੋਲੀ ਨੂੰ ਮਾਰਨ ਵਾਲੇ ਸਾਡੇ ਵਿੱਚ ਹਨ ਤੇ ਅਸੀਂ ਖੁਦ ਮਾਰ ਰਹੇ ਹਾਂ। ਉਹਨਾਂ ਦਾ ਭੇਸ ਸਿੱਖੀ ਵਾਲਾ ਦਿੱਸਦਾ ਹੈ, ਗੁਰਮਤਿ ਦੇ ਧਾਰਨੀ ਅਖਵਾਉਂਦੇ ਹਨ,ਡੀਂਗਾਂ

ਮਾਂ ਬੋਲੀ ਤੇ ਆਪਣੇ ਸਿੱਖ ਸਭਿਆਚਾਰ ਨੂੰ ਬਚਾਉਣ ਦੀਆਂ ਮਾਰਦੇ ਹਨ,ਪਰ ਆਪਣੀ ਮਾਂ ਬੋਲੀ ਦੇ ਸ਼ਬਦਾਂ ਦਾ ਪਤਾ ਹੀ ਨਹੀਂ ਹੈ।

ਹਰ ਧਾਰਮਿਕ ਰਸਾਲੇ ਦਾ ਪਾਠਕ ਹਰ ਅੰਕ 'ਤੇ ਨਜ਼ਰ ਰੱਖੇ ਤੇ {ਮਾਂ ਬੋਲੀ ਦਾ ਰਖਵਾਲਾ ਸਮਝਣ ਵਾਲਾ} ਨੋਟ ਕਰੇ ਕਿ ਕਿਸ ਲੇਖਕ ਨੇ {ਤੇ ਪ੍ਰਚਾਰਕ} ਕਿਹੜੇ ਕਿਹੜੇ ਸ਼ਬਦ ਹਿੰਦੀ ਦੇ ਵਰਤੇ ਹਨ ਤੇ ਕਿਹੜੇ ਪੰਜਾਬੀ ਦੇ।ਹੋਰ ਰਸਾਲਿਆਂ 'ਤੇ ਵੀ ਨਜ਼ਰ ਰੱਖੇ।

ਪੰਜਾਬ ਵਾਸੀਆਂ ਨੂੰ ਪਤਾ ਹੋਵੇਗਾ ਕਿ ਦੱਖਣ ਤੋਂ ਆਏ ਪ੍ਰੋ.ਪੰਡਿਤ ਧਰੇਨਵਰ ਰਾਓ ਨੇ ਮਾਂ ਬੋਲੀ ਪੰਜਾਬੀ ਲਈ ਕਿਵੇਂ ਮੁਹਿੰਮ ਵਿੱਢੀ ਹੈ। ਜੇ ਸਾਡੇ ਸਿੱਖ ਲੇਖਕਾਂ/ਪ੍ਰਚਾਰਕਾਂ ਦਾ ਇਹੋ ਹਾਲ ਰਿਹਾ ਤਾਂ ਮਾਂ ਬੋਲੀ ਨੂੰ ਸਿੱਖ ਲੇਖਕਾਂ/ਪ੍ਰਚਾਰਕਾਂ ਨੇ ਕੀ ਸੰਭਾਲਣਾਂ ਹੈ ਫਿਰ ਦੱਖਣ ਤੇ ਹੋਰ ਸੂਬਿਆਂ ਤੋਂ ਲੋਕ ਆ ਕੇ ਮਾਂ ਬੋਲੀ ਨੂੰ ਸਾਂਭਣਗੇ ਸਾਡੇ ਸਿੱਖਾਂ ਨੇ ਤਾਂ ਮਾਂ ਬੋਲੀ ਦਾ ਭੋਗ ਪਾਉਣ ਦਾ ਠੇਕਾ ਤਾਂ ਲੈ ਹੀ ਲਿਆ ਲੱਗਦਾ ਹੈ।ਹੁਣ ਵੇਖੀਏ ਕਿ ਅਜਿਹਾ ਕਰਨ ਪਿੱਛੇ ਕੀ ਕਾਰਨ ਹੋ ਸਕਦੇ ਹਨ?

੧. ਪਹਿਲੀ ਗੱਲ ਹੈ ਕਿ ਉਹ ਲੇਖਕ/ਪ੍ਰਚਾਰਕ ਜੋ ਪੰਜਾਬੀ ਦੇ ਸ਼ਬਦਾਂ ਨੂੰ ਨਾਂ ਵਰਤ ਕੇ ਹਿੰਦੀ ਵਿੱਚ ਲਿਖਦੇ ਹਨ ਉਹਨਾਂ ਕੋਲ ਪੰਜਾਬੀ ਦੇ ਸ਼ਬਦਾਂ ਦਾ ਗਿਆਨ ਨਹੀਂ।

੨. ਦੂਜਾ ਹੈ ਜਾਂ ਤਾਂ ਉਹ ਲੋਕਾਂ ਦੀ ਵਾਹ ਵਾਹ ਲੈਣ ਕਰਕੇ ਹਿੰਦੀ ਦੇ ਸ਼ਬਦਾਂ ਦੀ ਵਰਤੋਂ ਕਰਦੇ ਹਨ ਜਾਂ ਉਹ ਇਹ ਦੱਸਣਾਂ ਚਾਹੁੰਦੇ ਹਨ ਕਿ ਅਸੀਂ ਵੀ ਹਿੰਦੀ ਜਾਣਦੇ ਹਾਂ।

੩. ਅਜਿਹੇ ਲੋਕਾਂ ਨੂੰ ਨਾਂ ਤਾਂ ਪੰਜਾਬੀ {ਕਹਿ ਸਕਦੇ ਹੋ ਆਪਣੀ ਹੀ ਮਾਂ ਤੋਂ ਬੇਮੁੱਖ ਹੋ ਗਏ ਹਨ ਤੇ ਆਪਣੀ ਮਾਂ ਨਾਲੋਂ ਦੂਜਿਆਂ ਦੀ ਮਾਂ ਚੰਗੀ ਲੱਗਦੀ ਹੈ,ਆਪਣੀ ਮਾਂ ਨਾਲ ਕੋਈ ਕੁੱਝ ਵੀ ਕਰ ਜਾਵੇ ਤਾਂ ਕੀ ਹੋਇਆ?} ਮਾਂ ਬੋਲੀ ਨਾਲ ਕੋਈ ਸਰੋਕਾਰ ਹੈ ਤੇ ਨਾਂ ਹੀ ਮਾਂ ਬੋਲੀ ਨਾਲ ਦਿਲੋਂ ਪਿਆਰ ਹੈ।

੪. ਸਮਝ ਲੈਣਾਂ ਚਾਹੀਦਾ ਹੈ ਕਿ ਇਹਨਾਂ ਉਤੇ ਕਿਸੇ ਤਰ੍ਹਾਂ ਦਾ ਡਰ ਜਾਂ ਤਾਂ ਬੈਠਾਇਆ ਗਿਆ ਹੈ ਜਾਂ ਇਹਨਾਂ ਨੇ ਹਿੰਦੀ ਦੇ ਸ਼ਬਦਾਂ ਦੀ ਵਰਤੋਂ ਕਰਕੇ ਸਿੱਖਾਂ ਨੂੰ ਮਾਂ ਬੋਲੀ ਪੰਜਾਬੀ ਨਾਲੋਂ ਤੋੜਨ ਦੀ ਸਾਜ਼ਿਸ਼ ਰਚਨੀ ਸ਼ੁਰੂ ਕਰ ਦਿੱਤੀ ਹੈ।

ਜਿਹਨਾਂ ਲੇਖਕਾਂ ਨੇ ਇਹਨਾਂ ਸ਼ਬਦਾਂ ਦੀ ਵਰਤੋਂ ਕੀਤੀ ਹੈ ਤੇ ਕਿੱਥੇ ਤੇ ਕਿਹੜੇ ਰਸਾਲੇ ਵਿੱਚ ਕੀਤੀ ਹੈ ਤੇ ਕਿਹੜੇ ਲੇਖਕ ਹਨ, ਉਹ ਆਪ ਜਾਣ ਲੈਣ।ਉਹ ਇਹ ਵੀ ਸੋਚ ਲੈਣ ਕਿ ਇਹ ਸਿਲਸਿਲਾ ਉਹਨਾਂ ਨੇ ਆਪਣੀ ਮਾਂ {ਬੋਲੀ} ਨੂੰ ਖਤਮ ਕਰਨ ਦਾ ਨਿਸ਼ਾਨਾਂ ਤਾਂ ਨਹੀਂ ਬਣਾ ਲਿਆ? ਕੀ ਉਹ ਇਹ ਅਜਿਹੇ ਲੇਖ ਲਿਖ ਕੇ ਕਹਿ ਸਕਣਗੇ ਕਿ ਪੰਜਾਬ ਦੇ ਹਿੰਦੂਆਂ ਨੇ ਆਪਣੀ ਮਾਂ ਬੋਲੀ ਤੋਂ ਇਨਕਾਰ ਕਰਕੇ ਹਿੰਦੀ ਲਿਖਵਾਈ ਸੀ? ਤੇ ਜੇ ਜਵਾਬ ਹਾਂ ਵਿੱਚ ਹੈ ਤਾਂ ਤੁਸੀਂ ਕਿਹੜੇ ਸ਼ਬਦ ਵਰਤ ਕੇ ਕੀ ਦੱਸ ਰਹੇ ਹੋ ਤੇ ਕਿਓਂ ਲਿਖ ਰਹੇ ਹੋ? ਆਖਰ ਵਿੱਚ-ਇਹ ਕੋਈ ਜਵਾਬ ਨਹੀਂ ਕਿ ਗੁਰੂ ਗਰੰਥ ਸਾਹਿਬ ਵਿੱਚ ਵੀ ਬਹੁਤ ਸਾਰੇ ਸ਼ਬਦ ਆਏ ਹਨ।ਸਵਾਲ ਹੈ ਆਮ ਘਰਾਂ ਵਿੱਚ ਆਮ ਬੋਲ ਚਾਲ ਵਿੱਚ ਇਹ ਸ਼ਬਦ ਕਦੀ ਵਰਤੇ ਗਏ ਜਾਂ ਸੁਣੇ ਗਏ ਹਨ? ਸਮੁੱਚੇ ਸਿੱਖ ਲੇਖਕਾਂ ਨੇ ਜੋ ਪੰਜਾਬੀ ਦੇ ਸ਼ਬਦਾਂ ਦੀ ਵਰਤੋਂ ਨਾ ਕਰਕੇ ਹਿੰਦੀ ਦੇ ਸ਼ਬਦਾਂ ਦੀ ਵਰਤੋਂ ਕਰਨ ਦਾ ਰਾਹ ਅਪਨਾ ਲਿਆ ਹੈ ਨਵੀਂ ਪਨੀਰੀ ਮਾਂ ਬੋਲੀ ਪੰਜਾਬੀ ਸਮਝਣ ਤੋਂ ਹੀ ਅਸਮਰਥ ਹੋ ਜਾਵੇਗੀ।ਸਿੱਖ ਲੇਖਕਾਂ ਨੇ ਇੱਕ ਹੋਰ ਨਵਾਂ ਰਾਹ ਫੜਿਆ ਹੈ ਉਹ ਹੈ ਸ਼ਕਲਾਂ ਤੋਂ ਸਿੱਖ ਲੱਗਣਾਂ ਪਰ ਨਾਵਾਂ ਵੱਲ ਵੇਖੀਏ ਤਾਂ 'ਸਿੰਘ' ਸ਼ਬਦ ਹੀ ਨਹੀਂ ਹੈ।{ਪੰਜਾਬੀ ਦਾ ਕੋਈ ਅਖਬਾਰ ਵੇਖ ਲਓ, ਦੂਰ ਦੇ ਦਰਸ਼ਨ ਕਰਾਉਣ ਵਾਲੇ ਡੱਬੇ {ਟੀ.ਵੀ.} ਵਿੱਚ ਪੰਜਾਬੀ ਖਬਰਾਂ 'ਚ ਹਿੱਸਾ ਲੈ ਕੇ ਬਹਿਸ ਕਰਨ ਵਾਲਿਆਂ ਦੇ ਨਾਵਾਂ ਵੱਲ ਝਾਤੀ ਮਾਰੋ} ਮਾਂ ਬੋਲੀ ਨਾਲ ਵਿਹਾਰ ਤੇ ਨਾਵਾਂ ਨਾਲੋਂ ਸਿੰਘ ਸ਼ਬਦ ਨਾਂ ਵਰਤ ਕੇ ਕਿਹੜੀ ਮਾਂ ਬੋਲੀ ਤੇ ਸਿੱਖ ਹੋਣ ਦਾ ਤੇ ਸਿੱਖੀ ਨਾਲ ਜੁੜਨ ਦਾ ਉਹ ਕੀ ਪਰਚਾਰ ਕਰ ਰਹੇ ਹਨ ਇਹ ਸੋਚਣਾਂ ਬਣਦਾ ਹੈ।ਮਾਂ ਬੋਲੀ ਨੂੰ ਮਾਰ ਦਿੱਤਾ ਤੇ ਸਿੰਘ ਸ਼ਬਦ ਹਟਾ ਕੇ ਸਿੱਖੀ ਦਾ ਭੋਗ ਪਾ ਦਿੱਤਾ।ਮੰਜੀ ਸਾਹਿਬ ਤੇ ਗੁਰਦੁਆਰਿਆਂ ਤੋਂ ਸਿੱਖੀ ਦਾ ਪ੍ਰਚਾਰ ਕਰਨਾਂ ਤੇ ਸਿਰੋਪੇ ਲੈਣਾ ਵਾਹ ਵਾਹੀ ਲੁੱਟਣਾ ਹੀ ਤਾਂ ਨਹੀਂ ਰਹਿ ਗਿਆ? ਜੇ ਮਾਂ ਬੋਲੀ ਤੇ ਸਿੰਘ ਸ਼ਬਦਾਂ ਤੋਂ ਸਿੱਖ ਲੇਖਕਾਂ ਨੇ ਪਾਸਾ ਹੀ ਵੱਟਣਾ ਹੈ ਤਾਂ ਮਾਂ ਬੋਲੀ ਤੋਂ ਇਨਕਾਰ ਕਰਨ ਵਾਲੇ ਹਿੰਦੂਆਂ ਨੂੰ ਦੋਸ਼ ਦੇਣ ਦਾ ਕੋਈ ਫਾਇਦਾ ਨਹੀਂ ਹੈ।ਜਿਸ ਗੁਰਬਾਣੀ ਦਾ ਪ੍ਰਚਾਰ ਕਰਦੇ ਹੋ ਓਸੇ ਨੇ ਹੀ ਫੈਸਲਾ ਦਿੱਤਾ ਹੈ ਕਿ 'ਤਾ ਤੇ ਹਿੰਦੂ ਹੀ ਰਹੀਐ ॥੩॥੪੭੭॥'

—0—

ਲੜੀਵਾਰ
ਤੀਜੀ ਕਿਸ਼ਤ

# ਸਿੰਗਾਂ ਵਾਲੇ ਗਧੇ

## ਰੱਜੀ ਮਹਿੰ ਘੁਮਾਂ ਦਾ ਉਜਾੜਾ

*ਲੇਖਕ: ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

**ਪ੍ਰੋ: ਜਸਵੰਤ ਸਿੰਘ 'ਕੈਲਵੀ'** ਦਾ ਨਾਮ ਸੁਲਝੇ ਹੋਏ ਮਹਾਨ ਕਵੀਆਂ ਦੀ ਕਤਾਰ ਵਿੱਚ ਆਉਂਦਾ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਉਹ ਮੁੱਢ ਤੋਂ ਹੀ ਵਿਅੰਗਮਈ ਚੌਂਕੇ ਲਿਖਦੇ ਆ ਰਹੇ ਹਨ। ਇਸ ਕਰਕੇ ਉਨ੍ਹਾਂ ਲਈ ਇੱਕ ਪੰਨਾ ਖਾਸ ਤੌਰ 'ਤੇ ਰਖਿਆ ਗਿਆ ਹੈ। ਕੈਲਵੀ ਸਾਹਿਬ ਆਪਣੀ ਗੱਲ ਆਪਣੇ ਢੰਗ ਨਾਲ ਕਹਿਣੀ ਜਾਣਦੇ ਹਨ ਉਹ ਵੀ ਪੂਰੀ ਤਰ੍ਹਾਂ ਬਿਨਾਂ ਕਿਸੇ ਡਰ-ਭੈ ਦੇ ਠੋਕ ਬਜਾ ਕੇ ਕਹਿੰਦੇ ਹਨ। ਪਾਠਕ ਉਨ੍ਹਾਂ ਦੀ ਹਰ ਲੇਖਣੀ ਨੂੰ ਬਹੁਤ ਪਸੰਦ ਕਰਦੇ ਹਨ। ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਉਨ੍ਹਾਂ ਨੂੰ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ ਵੀ ਦਿੱਤਾ ਗਿਆ ਸੀ। ਇਕ ਲਿਖਾਰੀ ਹੋਣ ਦੇ ਨਾਲ-ਨਾਲ ਉਹ ਉੱਘੇ ਸਿਖਿਆ ਸ਼ਾਸ਼ਤਰੀ ਵੀ ਹਨ। ਜਿਲ੍ਹਾ ਸਿਖਿਆ ਅਫ਼ਸਰ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ ਹਨ। ਮਿਲਾਪੜਾਪਣ ਉਨ੍ਹਾਂ ਦੀ ਸ਼ਖਸ਼ੀਅਤ ਦਾ ਇੱਕ ਵੱਡਾ ਗੁਣ ਹੈ। ਅਕਸਰ ਮੈਨੂੰ ਫੋਨ ਕਰਦੇ ਰਹਿੰਦੇ ਹਨ। ਅਤਿ ਨਿੱਘਾ ਤੇ ਮਿੱਠਾ ਸੁਭਾਅ ਹਰ ਕਿਸੇ ਨੂੰ ਆਪਣਾ ਬਣਾ ਲੈਂਦਾ ਹੈ। ਮਹੀਨਾ ਕੁ ਪਹਿਲਾਂ ਗੱਲ ਕਰਦਿਆਂ 1998 ਵਿੱਚ ਲਿਖੀ ਕਿਤਾਬ 'ਸਿੰਗਾਂ ਵਾਲੇ ਗਧੇ' ਦੀ ਗੱਲ ਤੁਰ ਪਈ। ਗੱਲ ਏਥੇ ਤੱਕ ਅੱਪੜ ਗਈ ਕਿ ਮੈਨੂੰ ਕਹਿਣਾ ਪਿਆ ਕਿ ਜਲਦ ਇਹ ਪੁਸਤਕ ਭੇਜੋ ਤਾਂ ਕਿ ਪਾਠਕਾਂ ਤੀਕ ਜਲਦੀ ਇਸ ਨੂੰ ਪੁੱਜਦਾ ਕੀਤਾ ਜਾ ਸਕੇ। ਮੇਰੀ ਬੇਨਤੀ ਪ੍ਰਵਾਨ ਹੋਈ ਇਸ ਲਈ 'ਸਿੰਗਾਂ ਵਾਲੇ ਗਧੇ' ਵਿਅੰਗ ਪੁਸਤਕ ਪੂਰੀ ਦੀ ਪੂਰੀ ਲੜੀਵਾਰ ਜੂਨ 2018 ਤੋਂ ਸ਼ੁਰੂ ਕੀਤੀ ਜਾ ਰਹੀ ਹੈ। ਸੋ ਪੇਸ਼ ਹੈ ਤੀਜੀ ਕਿਸ਼ਤ

ਉਮੀਦ ਕਰਦਾ ਹਾਂ ਕਿ ਪਾਠਕ ਇਸ ਨੂੰ ਪਸੰਦ ਕਰਨਗੇ। ਨਾਲ ਹੀ ਪ੍ਰੋ. ਕੈਲਵੀ ਜੀ ਦਾ ਧੰਨਵਾਦ ਵੀ ਜ਼ਰੂਰੀ ਹੈ ਜਿਨ੍ਹਾਂ ਨੇ ਮੇਰੀ ਬੇਨਤੀ ਪ੍ਰਵਾਨ ਕਰਕੇ ਪੱਤ੍ਰਿਕਾ ਲਈ ਇੱਕ ਨਿੱਗਰ ਸਾਹਿਤ ਭੇਜਿਆ ਹੈ। ਬਹੁਤ-ਬਹੁਤ ਧੰਨਵਾਦ-ਮੁਬਾਰਕਵਾਦ

***ਪ੍ਰਿੰ: ਨਸੀਬ ਸਿੰਘ ਸੇਵਕ***
***'ਮੁੱਖ ਸੰਪਾਦਕ'***

ਇਕ ਵਾਰ ਦੀ ਗੱਲ ਹੈ ਕਿ ਇਕ ਮਾਈ ਨੇ ਸੁੱਖਣਾ ਸੁੱਖੀ ਕਿ ਉਹ ਹਰ ਮੱਸਿਆ ਵਾਲੇ ਦਿਨ ਪੰਜਾਂ ਸਿੰਘਾਂ ਨੂੰ ਪ੍ਰੇਮ ਸਹਿਤ ਪ੍ਰਸ਼ਾਦਾ ਛਕਾਇਆ ਕਰੇਗੀ। ਚਾਰ ਸਿੰਘਾਂ ਦਾ ਤਾਂ ਨੇੜੇ ਤੇੜੇ ਦੇ ਘਰਾਂ ਤੋਂ ਪ੍ਰਬੰਧ ਹੋ ਗਿਆ। ਪੰਜਵਾਂ ਲੱਭਣ ਲੱਗਿਆਂ ਕੁਝ ਮੁਸ਼ਿਕਲ ਪੇਸ਼ ਆਈ। ਮਾਈ ਸੂਰਮੇ ਸਿੰਘਾਂ ਦੇ ਡੇਰੇ ਜਾ ਪੁੱਜੀ। ਓਥੇ ਇਕ ਅੱਧਖੜ ਉਮਰ ਦਾ ਸੂਰਮਾ ਸਿੰਘ ਮੰਜੇ ਤੇ ਮਹਾਰਾਜਿਆਂ ਵਾਂਗ ਡਟਿਆ ਬੈਠਾ ਸੀ। ਮਾਈ ਨੇ ਅੱਗੇ ਹੋ ਕੇ ਬੇਨਤੀ ਕੀਤੀ।

ਸੂਰਮੇ ਸਿੰਘ ਨੇ ਕਿਹਾ - 'ਮਾਈ, ਭੋਜਨ ਪ੍ਰਸ਼ਾਦਾ ਤਾਂ ਅਸੀਂ ਲੰਬੜਾਂ ਦੇ ਘਰੋਂ ਛਕ ਛਕਾ ਆਏ ਸੀ ਤਾਂ ਵੀ ਅਸੀਂ ਤੇਰਾ ਮਾਣ ਰੱਖਣ ਲਈ ਚਲਦੇ ਤਾਂ ਰਹਾਂਗੇ ਪਰ ਇਹ ਦੱਸ ਕਿ ਤਿਆਰ ਕੀ ਕੁਝ ਕੀਤਾ ਹੈ?'

ਮਾਈ ਨੇ ਕਿਹਾ, 'ਖੀਰ ਦੇ ਨਾਲ ਕੜਾਹ। ਬਾਕੀ ਸਬਜ਼ੀਆਂ ਭਾਜੀਆ ਨੇ, ਨਾਲ ਪੂੜੀਆਂ ਨੇ। ਭੋਜਨ ਛਕਾਉਣ ਦੇ ਨਾਲ ਅਸੀਂ ਬਸਤਰ ਵੀ ਦਿਆਂਗੇ ਤੇ ਮਾਇਆ ਵੀ।'

ਸੂਰਮੇ ਸਿੰਘ ਨੇ ਕਿਹਾ, 'ਚੰਗਾ, ਚਲ ਫੇਰ।' ਪੈਰੀਂ

ਪੌਲੇ ਅੜਾਉਂਦਾ, ਉਹ ਡੰਗੋਰੀ ਖੜਕਾਉਂਦਾ ਮਾਈ ਦੇ ਮਗਰ ਮਗਰ ਉਹਦੇ ਘਰ ਨੂੰ ਚਲ ਪਿਆ। ਸੂਰਮੇ ਸਿੰਘ ਨੇ ਕੜਾਹ ਪੂੜੀਆਂ ਦੇ ਆਹੂ ਲਾਹ ਸੁੱਟੇ ਤੇ ਖਾਣ ਪੀਣ ਦੇ ਮਾਮਲੇ ਵਿੱਚ ਬਾਕੀ ਦੇ ਚਾਰ ਸਿੰਘਾਂ ਦੀ ਕੰਡ ਲਾ ਦਿੱਤੀ।

ਭੋਜਨ ਕਰਨ ਉਪਰੰਤ ਬਾਕੀ ਦੇ ਸਿੰਘ ਘਰਾਂ ਨੂੰ ਤੁਰ ਗਏ ਤਾਂ ਮਾਈ ਨੇ ਕਿਹਾ-'ਸਿੰਘ ਜੀ, ਤੁਹਾਨੂੰ ਡੇਰੇ ਛੱਡ ਆਈਏ?'

ਸੂਰਮੇ ਸਿੰਘ ਨੇ ਕਿਹਾ-'ਮਾਤਾ, ਕੋਈ ਨਾ, ਮੈਂ ਹੌਲੀ ਹੌਲੀ ਆਪੇ ਚਲਾ ਜਾਊਂਗਾ ਖੂੰਡਾ ਖੜਕਾਉਂਦਾ। ਉਹ ਗਲੀ ਵਿੱਚ ਜਾ ਰਿਹਾ ਸੀ ਕਿ ਉਹ ਗਲੀ ਵਿੱਚ ਬੱਧੇ ਇਕ ਵੱਡੇ ਸਾਰੇ ਕੱਟੇ ਨਾਲ ਜਾ ਟਕਰਾਇਆ ਤੇ ਇਉਂ ਡਿੱਗਾ ਜਿਵੇ ਭਾਰਾ ਤੇ ਮੋਟਾ ਦਰੱਖਤ ਹਨੇਰੀ ਨਾਲ ਉੱਖੜ ਕੇ ਉਲਰਦਾ ਹੈ। ਬਚਦਾ ਬਚਦਾ ਵੀ ਉਹ ਚੁਫਾਲ ਕੱਟੇ ਉੱਤੇ ਜਾ ਪਿਆ ਤੇ ਬੋਲਿਆ, 'ਭਗਤਾ! ਰੱਜੇ ਤਾਂ ਖੈਰ ਅਸੀਂ ਵੀ ਘੱਟ ਨਹੀਂ ਪਰ ਲੱਗਦੈ ਕਿ ਤੂੰ ਤਾਂ ਹਵਾਲਾ ਮੈਦਾਨ ਦਾ ਸਾਰਾ ਘਾਹ ਚਰ ਕੇ ਪੂਰੀ ਤਰ੍ਹਾਂ ਕੁੱਖਾਂ ਕੱਢੀ ਬੈਠੈਂ।'

ਵਿਆਹ ਸ਼ਾਦੀਆਂ ਸਮੇਂ ਜ਼ਰਾ ਧਿਆਨ ਮਾਰ ਕੇ ਵੇਖਿਓ ਰੱਜੀਆਂ ਮਹੀਆਂ ਕਿਵੇਂ ਉਜਾੜਾ ਪਾਉਂਦੀਆਂ ਹਨ? ਖਾਣੇ ਦੀਆਂ, ਮਟਰ ਪਨੀਰ ਚਾਵਲ ਤੇ ਹੋਰ ਨਿਕ-ਸੁੱਕ, ਕਈ ਤਰ੍ਹਾਂ ਦੇ ਸਵਾਦਿਸ਼ਟ ਪਕਵਾਨਾਂ ਦੀਆਂ ਭਰੀਆਂ ਪਲੇਟਾਂ ਸਾਫ ਕਰਕੇ ਖਾਲੀ ਪਲੇਟਾਂ ਟੇਬਲਾਂ ਥੱਲੇ ਸਰਕਾ ਕੇ ਜਦੋਂ ਉਹ ਕਿਸੇ ਸਵੀਟ ਡਿਸ਼ ਭਾਵ ਆਈਸ ਕਰੀਮ, ਰਸਗੁੱਲਿਆਂ, ਗੁਲਾਬ ਜਾਮਨਾਂ ਜਾਂ ਗਜਰੇਲੇ ਵੱਲ ਉਲਰਦੇ ਹਨ ਤਾਂ ਹੜ੍ਹ ਦੇ ਪਾਣੀ ਵਾਂਗ ਸਭੋ ਕੁਝ ਰੋੜ੍ਹੀ ਸਮੇਟੀ ਤੁਰੇ ਜਾਂਦੇ ਹਨ।

ਇਕ ਵਿਆਹ ਦਾ ਅੱਖੀਂ ਡਿੱਠਾ ਵਾਕਿਆ ਯਾਦ ਆ ਰਿਹਾ ਹੈ। ਇਕ ਭਲੇ ਜਿਹੇ ਬਜ਼ੁਰਗ ਜਿਨ੍ਹਾਂ ਦੀ ਉਮਰ ਕੋਈ ਸੱਤਰ ਬਹੱਤਰ ਦੇ ਨੇੜ ਤੇੜ ਹੋਊ ਉਨ੍ਹਾਂ ਨੇ ਖਾਣੇ ਦੀ ਪਲੇਟ ਪੂਰੀ ਤਰ੍ਹਾਂ ਭਰ ਲਈ। ਮੈਂ ਖੜਾ ਵੇਖ ਰਿਹਾ ਸੀ। ਮੈਂ ਆਪਣੀ ਹੈਰਾਨੀ ਇਕ ਹੋਰ ਮਿੱਤਰ ਨਾਲ ਸਾਂਝੀ ਕੀਤੀ। 'ਕੀ ਇਹ ਬਜ਼ੁਰਗ ਏਨਾ ਖਾਣਾ ਖਾ ਸਕੇਗਾ?'

ਉਹ ਕਹਿਣ ਲੱਗਾ, 'ਲੋਕਾਂ ਦੀਆਂ ਬੜੀਆਂ ਬੜੀਆਂ ਖੁਰਾਕਾਂ ਨੇ। ਇਸ ਨੇ ਇਹ ਸਮੇਟ ਕੇ ਵੀ..... ਤੂੰ ਦੇਖ ਤੇ ਸਹੀ।'

ਵਿੰਹਦਿਆਂ ਵਿੰਹਦਿਆਂ ਬਜ਼ੁਰਗ ਨੇ ਪਲੇਟ ਸਾਫ ਕੀਤੀ ਤੇ ਕਈ ਕੁਝ ਲਟਾ ਪਟਾ ਹੋਰ ਛਕ ਛਕਾ ਕੇ ਖਿਸਕੰਤਰ ਹੋਇਆ।

ਸ਼ਾਮੀਂ ਉਹੀ ਬਜ਼ੁਰਗ ਮੰਜੇ ਤੇ ਪਿਆ ਢਿੱਡ ਦੀ ਪੀੜ ਨਾਲ ਹਾਲ ਦੁਹਾਈ ਪਾ ਰਿਹਾ ਸੀ। ਮੈਂ ਮਚਲਾ ਬਣ ਕੇ ਕੋਲ ਜਾ ਖਲੋਤਾ ਤੇ ਕਿਹਾ, 'ਬਾਪੂ ਜੀ, ਕੀ ਗੱਲ, ਤੁਸਾਂ ਤੇ ਖਾਧਾ ਵੀ ਕੁਝ ਨਹੀਂ। ਫੇਰ ਇਹ ਕੀ ਗੱਲ ਹੋਈ?'

'ਬਸ ਪੁੱਤਰ! ਅਸਾਂ ਬਜ਼ੁਰਗਾਂ ਨੂੰ ਹੁਣ ਕਿਥੇ ਕੋਈ ਚੀਜ਼ ਹਜ਼ਮ ਹੁੰਦੀ ਐ? ਐਵੇਂ ਦੋ ਕੁ ਦਾਣੇ ਚੌਲਾਂ ਦੇ ਮੂੰਹ 'ਚ ਪਾਏ ਤੇ ਆਹ ਵਖਤ ਨੂੰ ਫੜੇ ਗਏ ਆਂ।' ਮੈਂ ਖਚਰੀ ਹਾਸੀ ਹੱਸਦਿਆਂ ਆਪਣੇ ਨਾਲ ਦੇ ਮਿੱਤਰ ਨੂੰ ਅੱਖ ਮਾਰੀ ਤੇ ਪਰ੍ਹੇ ਕੁਰਸੀ ਤੇ ਜਾ ਡਟਿਆ। ਸਿਆਣਿਆਂ ਨੇ ਕਿਹਾ ਹੈ:

ਖਾਧੇ ਉਪਰ ਖਾਧਿਆਂ ਹੋਵੇ ਸਦਾ ਬੀਮਾਰ,<br>
ਬੀਜੇ ਉਪਰ ਬੀਜਿਆਂ ਹੋਵੇ ਸਦਾ ਵਿਗਾੜ।

ਅਰਥਾਤ, ਰੱਜ ਕੇ ਖਾਣਾ ਖਾਣ ਪਿੱਛੋਂ ਉੱਤੋਂ ਹੋਰ ਖਾਣਾ ਨਹੀਂ ਖਾਣਾ ਚਾਹੀਦਾ ਜਿਵੇਂ ਕਿ ਬੀਜੀ ਹੋਈ ਫਸਲ ਨੂੰ ਵਾਹ ਕੇ ਦੁਬਾਰਾ ਬੀਜਿਆਂ ਵੀ ਨੁਕਸਾਨ ਹੁੰਦਾ ਹੈ। ਪਰ ਸਿਆਣਿਆਂ ਦੇ ਆਖੇ ਤੇ ਔਲੇ ਦਾ ਸੁਆਦ ਤਾਂ ਪਿੱਛੋਂ ਹੀ ਪਤਾ ਲੱਗਦਾ ਹੈ।

ਇਹ ਠੀਕ ਹੈ ਕਿ ਜੀਵਨ ਦੀ ਗੱਡੀ ਰੋਟੀ ਰੂਪੀ ਪਹੀਏ ਤੇ ਹੀ ਘੁੰਮਦੀ ਹੈ, ਜਿੰਨਾ ਚਿਰ ਆਦਮੀ ਭੁੱਖਾ ਹੁੰਦਾ ਹੈ, ਉਹ ਰੋਟੀ ਦੇ ਲਾਲਚ ਲਈ ਕੰਮ ਕਰਦਾ ਹੈ ਜਦੋਂ ਉਹ ਰੱਜਵੀਂ ਰੋਟੀ ਖਾ ਲੈਂਦਾ ਹੈ ਤਾਂ ਉਹ ਸੁਸਤੀ ਦਾ ਸ਼ਿਕਾਰ ਹੋ ਕੇ ਗਧੇ ਵਾਂਗ ਲੇਟ ਕੇ ਪਲਸੇਟੇ ਮਾਰਦਾ ਹੈ ਜਾਂ ਰੱਜੀ ਬਿੱਲੀ ਵਾਂਗ ਅੱਖਾਂ ਮੀਟਦਾ ਹੈ। ਉਸ ਦੀ ਕੰਮ ਕਰਨ ਦੀ ਸ਼ਕਤੀ ਘਟ ਜਾਂਦੀ ਹੈ। ਮਥਰਾ ਜਾਂ ਹਰਿਦੁਆਰ ਦੇ ਪੰਡਿਆਂ ਜਿਹੇ ਪੇਟੂ ਭਲਾ ਕੀ ਕਮਾਈਆਂ ਕਰਦੇ ਹਨ? ਇਹ ਦੁਨੀਆਂ ਗਰੀਬ ਘੱਟ ਖਾਣ ਵਾਲੇ ਕਿਤਰੀਆਂ ਦੀ ਵਸਾਈ ਹੀ ਵੱਸ ਰਹੀ ਹੈ, ਤਾਂ ਹੀ ਅਸਾਂ ਵੰਗਾਰ ਕੇ ਆਖਿਆ ਸੀ:

'ਰੱਜੇ ਨਾਲੋਂ ਭੁੱਖਾ ਚੰਗਾ
ਕੰਮ ਨੂੰ ਹੱਥ ਤਾਂ ਲਾਉਂਦਾ ਹੈ।
ਤੂਸ ਤੂਸ ਕੇ ਭਰਦੈ ਗੋਗੜ
ਰੱਜਿਆਂ ਮੌਤ ਬੁਲਾਉਂਦਾ ਹੈ।'

ਹਾਂ, ਤੇ ਕਿਹਾ ਜਾਂਦਾ ਹੈ ਕਿ ਆਦਮੀ ਆਪਣੇ ਤਿੱਖੇ ਦੰਦਾਂ ਨਾਲ ਆਪਣੀ ਕਬਰ ਆਪ ਪੁੱਟਦਾ ਹੈ। ਜ਼ਿਆਦਾ ਬੀਮਾਰੀਆਂ ਵਾਧੂ ਫਾਲਤੂ ਖਾਣ ਨਾਲ ਹੀ ਹੁੰਦੀਆਂ ਹਨ, ਹਕੀਮਾਂ ਸਿਆਣਿਆਂ ਦੇ ਕਥਨਾਂ ਦਾ ਹੋਰ ਤਾਂ ਸ਼ਾਇਦ ਕਿਸੇ ਤੇ ਭੋਰਾ ਭਰ ਅਸਰ ਹੋ ਜਾਂਦਾ ਹੋਵੇ ਪਰੰਤੂ ਜੀਵਾਂ ਦੀ ਇਕ ਐਸੀ ਵਿਸ਼ੇਸ਼ ਨਸਲ ਹੈ ਜਿਨ੍ਹਾਂ ਤੇ ਇਸਦਾ ਰੱਤੀ ਭਰ ਅਸਰ ਨਹੀਂ ਹੁੰਦਾ। ਉਹ ਸ਼ਰਮ ਪਰੂਫ ਸ਼੍ਰੇਣੀ ਹੈ ਵੱਡੇ-ਵੱਡੇ ਨੇਤਾ ਗਣਾਂ ਦੀ। ਨੇਤਾ, ਨੇਤਾ ਬਣਦਿਆਂ ਹੀ ਥੋੜ੍ਹੇ ਥੋੜ੍ਹੇ ਅੰਨ੍ਹੇ ਤੇ ਬੋਲੇ ਹੋਣੇ ਸ਼ੁਰੂ ਹੋ ਜਾਂਦੇ ਹਨ ਤੇ ਹੌਲੀ ਹੌਲੀ ਉਨ੍ਹਾਂ ਨੂੰ ਦਿਸਣਾ ਵੀ ਬੰਦ ਹੋ ਜਾਂਦਾ ਹੈ ਤੇ ਸੁਣਨਾ ਵੀ।

ਬਸ ! ਉਨ੍ਹਾਂ ਦੀ ਜ਼ਬਾਨ ਚਲਦੀ ਹੈ ਤੇ ਹੱਥ। ਹੱਥਾਂ ਨਾਲ ਉਹ ਦੌਲਤ ਸਮੇਟਦੇ ਹਨ ਤੇ ਜ਼ਬਾਨ ਨਾਲ ਭਾਸ਼ਨ ਝਾੜਦੇ ਹਨ। ਜਨਤਾ ਭਾਸ਼ਨ ਸੁਣ ਸੁਣ ਕੇ ਅੱਕ ਜਾਂਦੀ ਹੈ, ਬੋਰ ਹੁੰਦੀ ਹੈ, ਮਾੜੀ ਮੋਟੀ ਹਿਲਜੁਲ ਕਰਦੀ ਹੈ ਤੇ ਕਦੀ ਕਦੀ ਫੇਰ ਸ਼ਾਂਤ ਹੋ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਜਦੋਂ ਮੱਝਾਂ ਦੇ ਛੇੜੂ ਬਣੇ ਤਾਂ ਮੱਝਾਂ ਇਕ ਜੱਟ ਦੇ ਖੇਤ ਵਿੱਚ ਜਾ ਵੜੀਆਂ। ਫਸਲ ਚਰ ਕੇ ਖੇਤ ਉਜਾੜ ਦਿੱਤਾ। ਰੱਜ ਕੇ ਉਥੇ ਹੀ ਬੈਠ ਗਈਆਂ। ਰੱਜੇ ਬੰਦੇ ਤੋਂ ਵੀ ਉੱਠਿਆ ਨਹੀਂ ਜਾਂਦਾ। ਸਾਡੇ ਚੁਣੇ ਹੋਏ ਨੁਮਾਇੰਦੇ ਕੀ ਕਰਦੇ ਹਨ? ਰੱਜ ਕੇ ਜਾਂ ਤਾਂ ਪਾਰਲੀਮੈਂਟ (ਸੰਸਦ) ਵਿੱਚ ਊਂਘਦੇ ਹਨ ਜਾ ਫੇਰ ਛਿੱਤਰੋ-ਛਿਤਰੀ ਹੋ ਕੇ ਜਮਹੂਰੀਅਤ ਦੇ ਜੁੰਡੇ ਪੁੱਟਦੇ ਹਨ। ਕਈ ਕਈ ਦਿਨ ਤੇ ਕਈ ਕਈ ਹਫਤੇ ਕੰਮ ਕਾਰ ਠੱਪ ਕਰਦੇ ਹਨ ਤੇ ਜਨਤਾ ਦੇ ਕਰੋੜਾਂ ਨੂੰ ਚੂਨਾ ਲੱਗਦਾ ਹੈ।

ਜਦੋਂ ਆਪਣੀਆਂ ਤਨਖਾਹਾਂ, ਭੱਤੇ ਆਪ ਹੀ ਵਧਾਉਂਦੇ ਹਨ ਤੇ ਫੇਰ ਕਸਰ ਕਾਹਦੀ? ਆਮ ਵੋਟਰ ਇਨ੍ਹਾਂ ਨੂੰ ਕੀੜੀਆਂ ਤੁੱਲ ਨਜ਼ਰ ਆਉਂਦੇ ਹਨ। ਆਉਣ ਵੀ ਕਿਵੇਂ ਨਾ? ਹਵਾਈ ਜਹਾਜ਼ ਵਿੱਚ ਚੜ੍ਹ ਕੇ ਤਾਂ ਸ਼ਹਿਰਾਂ ਦੀਆਂ ਵੱਡੀਆਂ ਵੱਡੀਆਂ ਇਮਾਰਤਾਂ ਡੱਬੀਆਂ, ਸੜਕਾਂ, ਦਰੀਆਂ ਆਦਿ ਲਕੀਰਾਂ ਤੇ ਬੰਦੇ ਕੀੜੀਆਂ ਵਾਂਗ ਹੀ ਨਜ਼ਰ ਆਉਣਗੇ ਨਾ।

ਜਿਵੇਂ ਕੋਈ ਆਦਮੀ ਆਪਣੇ ਕੋਟ ਪੈਂਟ ਨੂੰ ਕਈ ਕਈ ਜੇਬਾਂ ਤੇ ਗੁਪਤ ਜੇਬਾਂ ਲਵਾ ਲੈਂਦਾ ਹੈ ਜੇ ਪੇਟੂਆਂ ਦਾ ਵੱਸ ਚਲੇ ਤਾਂ ਇਕ ਪੇਟ ਦੀ ਥਾਂ ਉਹ ਕਈ ਕਈ ਪੇਟ ਲਗਵਾ ਲੈਣ।

ਸ਼ੁਕਰ ਹੈ ਕਿ ਰੱਬ ਨੇ ਸਭ ਨੂੰ ਇਕੋ ਢਿੱਡ ਲਗਾਇਆ ਹੈ। ਕਈਆਂ ਦਾ ਇਹ ਵੀ ਭਰਨ ਵਿੱਚ ਨਹੀਂ ਆਉਂਦਾ। ਬੋਫੋਰਜ਼ ਕਾਂਡ, ਪਣਡੁੱਬੀ ਕਾਂਡ, ਖੰਡ ਘੁਟਾਲਾ, ਸ਼ੇਅਰ ਘੁਟਾਲਾ, ਸੂਟਕੇਸ ਕਾਂਡ, ਹਵਾਲਾ ਕਾਂਡ ਤੇ ਚਾਰਾ ਘੁਟਾਲਾ ਜਿਹੇ ਕਾਂਡਾਂ-ਘੁਟਾਲਿਆਂ ਨੇ ਭਾਰਤ ਦੀ ਕੀਰਤੀ ਸਾਰੇ ਸੰਸਾਰ ਵਿੱਚ ਫੈਲਾ ਦਿੱਤੀ ਹੈ। ਘੋਟਾਲਿਆਂ ਦੇ ਖੇਤਰ ਵਿੱਚ ਸਾਡਾ ਨੰਬਰ ਵੰਨ ਹੈ ਵੰਨ। ਇਹ ਸੀਰੀਅਲ ਇਵੇਂ ਹੀ ਚਲਦੇ ਰਹਿਣਗੇ। ਰੱਜੀ ਮਹਿੰ ਤਾਂ ਘੁਮਾਂ ਦਾ ਉਜਾੜਾ ਹੀ ਕਰਦੀ ਹੈ ਮਸੀਂ ਪਰ ਰੱਜੇ ਹੋਏ ਨੇਤਾ ਰੱਜੇ ਹੋਏ ਝੋਟਿਆਂ ਵਾਂਗ ਬੁਰਕ ਮਾਰ ਮਾਰ ਕੇ ਚਰ ਰਹੇ ਹਨ। ਲੋੜ ਹੈ ਜੋ ਡਾਂਗ ਫੜ ਕੇ ਇਨ੍ਹਾਂ ਨੂੰ ਸੂਤ ਕਰਨ ਦੀ। ਜਾਗਰੂਕ ਵੋਟਰਾਂ ਨਾਗਰਿਕਾਂ ਦੀ ਮਜ਼ਬੂਤ ਵਾੜ ਹੀ ਹੁਣ ਤਾਂ ਦੇਸ਼ ਦੀ ਖੇਤੀ ਨੂੰ ਬਚਾ ਸਕਦੀ ਹੈ ਨਹੀਂ ਤੇ ਰੱਬ ਹੀ ਰਾਖਾ ਹੈ !

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

*ਭਾਈ ਦਿੱਤ ਸਿੰਘ ਪੱਤ੍ਰਿਕਾ*
*ਲਈ ਵਿਸ਼ੇਸ਼*

# ਵਿਅੰਗ ਚੌਕੇ

*ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

### ❀ ਕੁਸੰਗ ❀

ਉੱਤੋਂ ਉੱਤੋਂ ਨਾ ਵੇਖ ਮੁਲਾਇਮ ਚਮੜੀ
ਜ਼ਹਿਰੀ ਹੁੰਦਾ ਏ ਸੱਪ ਦਾ ਡੰਗ ਮੀਆਂ।
ਇੱਕ ਪੈਰ ਸੌਂਵੇ ਦੂਜਾ ਤੁਰੇ ਨਾਹੀਂ
ਸਦਾ ਮਾਰਦਾ ਯਾਰ ਕੁਸੰਗ ਮੀਆਂ।
ਕੁੱਝ ਬਾਹਰਲੇ ਵੈਰੀ, ਕੁੱਝ ਛੁਪੇ ਅੰਦਰ, ਸਾਰੀ
ਉਮਰ ਬੰਦਾ ਲੜਦਾ ਜੰਗ ਮੀਆਂ।
ਭਾਵੇਂ ਲੱਖ ਤਕਦੀਰ ਤੇ ਰੱਖ ਡੋਰੀ,
ਬਿਨਾਂ ਮਿਹਨਤ ਤੋਂ ਉੱਘੜੇ ਨਾ ਰੰਗ ਮੀਆਂ।

----- 0 -----

### ❀ ਅੰਨ੍ਹਿਆਂ ਨੂੰ ਐਨਕ ❀

ਆਓ, ਬੈਠ ਕੇ ਅਸੀਂ ਵੀਚਾਰ ਕਰੀਏ,
ਕੀ ਪੜ੍ਹ ਰਹੇ ਹਾਂ? ਕੀ ਗਾ ਰਹੇ ਹਾਂ?
ਬੀਜ ਰਹੇ ਹਾਂ ਕੂੜ ਤੇ ਕਪਟ ਥਾਂ ਥਾਂ,
ਅਮਨ ਸ਼ਾਂਤੀ ਦੀ ਫਸਲ ਜਲਾ ਰਹੇ ਹਾਂ।
ਨਸ਼ਾ ਜ਼ਿੰਦਗੀ ਦਾ ਡੋਲ੍ਹ ਵੀਟ ਰਹੇ ਹਾਂ,
ਨਸ਼ਾ ਮੌਤ ਦਾ ਮੂੰਹ ਨੂੰ ਲਾ ਰਹੇ ਹਾਂ।
ਖੋਹ ਕੇ ਨਜ਼ਰ ਜੁਆਨੀ ਤੋਂ ਕੈਲਵੀ ਜੀ !
ਅਸੀਂ ਅੰਨ੍ਹਿਆਂ ਨੂੰ ਐਨਕ ਲਾ ਰਹੇ ਹਾਂ !!

----- 0 -----

### ❀ ਗੜਬੜ ❀

ਨੀਵੇਂ ਪਾਸੇ ਨੂੰ ਨਹੀਂ ਜੇ ਨੀਰ ਵਗਦਾ,
ਗੜਬੜ ਏਸ ਵਿੱਚ ਜਾਪਦੀ ਖਾਸ ਮੀਆਂ।
ਮਾਂ, ਪੁੱਤਰ ਨੂੰ ਨਹੀਂ ਪਛਾਣਦੀ ਜੇ,
ਸਮਝੋ ਟੁੱਟਿਆ ਨਹੁੰਆਂ ਤੋਂ ਮਾਸ ਮੀਆਂ।
ਲੀਡਰ, ਲੁੱਟਣੋਂ ਬਾਜ਼ ਨਹੀਂ ਆ ਸਕਦੇ,
ਸ਼ੇਰ ਖਾ ਨਹੀਂ ਸਕਦਾ ਘਾਸ ਮੀਆਂ।
ਖੱਲ ਲਾਹ ਰਹੇ ਸਾਡੀ ਅੱਜ 'ਕੈਲਵੀ' ਉਹ,
ਵੋਟਾਂ ਵੇਲੇ ਸੀ ਜਿਹੜੇ ਦਾਸ ਮੀਆਂ।

----- 0 -----

### ❀ ਰਾਜ-ਸੇਵਾ ❀

ਸਾਡੇ ਰਾਜ ਨੂੰ ਤੁਸੀਂ ਨਾ ਰਾਜ ਸਮਝੋ,
ਅਸੀਂ ਸੇਵਕ ਹਾਂ, ਸੇਵਾ ਕਰਾ ਰਹੇ ਹਾਂ।
ਤਨੋਂ ਮਨੋਂ ਹਾਜ਼ਰ ਖਿਦਮਤਗਾਰ ਥੋੜੇ,
ਅਸੀਂ ਸੂਬੇ ਨੂੰ ਅੱਗੇ ਲਿਜਾ ਰਹੇ ਹਾਂ।
ਸੰਗਤ ਦਰਸ਼ਨਾਂ 'ਚ ਰਹੀਏ ਅਸੀਂ ਰੁੱਝੇ,
ਭੁੱਖ ਨੰਗੇ ਗਰੀਬੀ ਮਿਟਾ ਰਹੇ ਹਾਂ।
ਵੇਖ 'ਕੈਲਵੀ' ਕਿਵੇਂ ਵਿਕਾਸ ਉੱਤੇ,
ਅਸੀਂ ਖਾਲੀ ਖਜ਼ਾਨਾ ਲੁਟਾ ਰਹੇ ਹਾਂ !!

----- 0 -----

### ❀ ਬਿਗਾਨੀ ਛਾਹ ❀

ਸਾਹ ਦੂਜੇ ਨੂੰ ਜਿਹੜਾ ਨਾ ਲੈਣ ਦੇਂਦਾ,
ਨਿਕਲ ਜਾਣਾ ਏਂ ਉਹਦਾ ਵੀ ਸਾਹ ਮੀਆਂ।
ਇਹ ਜ਼ਿੰਦਗੀ ਘੜਾ ਜਿਉਂ ਖੁਰੇ ਕੱਚਾ,
ਏਥੇ ਦਮ ਦਾ ਨਹੀਂ ਵਿਸਾਹ ਮੀਆਂ।
ਮਾਣਸ ਜਨਮ ਬੇਕਾਰ ਗਵਾ ਨਾਹੀਂ
ਕਰਕੇ ਮਿਹਨਤਾਂ ਰੱਜ ਕੇ ਖਾਹ ਮੀਆਂ।
ਮੁੱਛਾਂ 'ਕੈਲਵੀ' ਨਾ ਮੁਨਾ ਬੈਠੀਂ।
ਪੀਣ ਲਈ ਬਿਗਾਨੜੀ ਛਾਹ ਮੀਆਂ।

----- 0 -----

# ਆਧੁਨਿਕ ਦੋਹੇ

*ਡਾ. ਹਰਨੇਕ ਸਿੰਘ 'ਕੋਮਲ' ਮਲੋਟ*
*9317761414*

ਦੁਨੀਆਂ ਦੇ ਵਿੱਚ ਕੂੜ ਦਾ ਭਾਂਬੜ ਰਿਹਾ ਹੈ ਮੱਚ।
ਕਰੋ ਦੁਆ ਮਿਲ ਦੋਸਤੋ, ਰਹੇ ਸਲਾਮਤ ਸੱਚ॥

●●●●●●●

ਵਿਰਸਾ ਆਪਣੀ ਜੜ੍ਹ ਹੈ, ਮੋੜ ਨਾ ਇਸ ਤੋਂ ਮੁੱਖ।
ਛਾਵਾਂ ਭਾਲ ਨਾ ਠੰਡੀਆਂ, ਵੱਢ ਕੇ ਸਾਵੇ ਰੁੱਖ॥

●●●●●●●

ਚਮਚਾ ਅਤੇ ਖ਼ੁਸ਼ਾਮਦੀ, ਬਣਦਾ ਝੋਲੀ-ਚੁੱਕ।
ਬੰਦੇ ਵਿਚੋਂ ਜਦੋਂ ਵੀ, ਗ਼ੈਰਤ ਜਾਵੇ ਮੁੱਕ॥

●●●●●●●

ਵਿਕਦੀ ਪਈ ਜ਼ਮੀਰ ਹੈ, ਵਿਕਦਾ ਹੈ ਈਮਾਨ।
ਪੈਸੇ ਲਈ ਹੈ ਵਿਕ ਰਿਹਾ, ਸ਼ਰ੍ਹੇਆਮ ਇਨਸਾਨ॥

●●●●●●●

ਰੱਬ ਦਾ ਰੂਪ ਫ਼ਕੀਰ ਹੈ, ਮੰਗੇ ਸਭ ਦੀ ਖ਼ੈਰ।
ਸੱਚ ਬੋਲ ਕੇ ਪਾ ਲਿਆ, ਜਣੇ-ਖਣੇ ਨਾਲ ਵੈਰ॥

●●●●●●●

ਸੁਪਨਾ ਬਣ ਕੇ ਰਹਿ ਗਿਆ, ਸ਼ਗਨਾ ਭਰਿਆ ਚੇਤ।
'ਚਿੜੀ' ਦੇਖਦੀ ਰਹਿ ਗਈ, 'ਕਾਵਾਂ' ਚੁਗ ਲਿਆ ਖੇਤ।

●●●●●●●

ਕਹੇ ਪਰਦੇਸੀ ਪੁੱਤ ਨੂੰ, ਬਿਰਧ ਪਿਤਾ ਹੱਥ ਜੋੜ।
ਪੌਂਡਾਂ ਦੀ ਥਾਂ ਪੁੱਤਰਾਂ, ਸਾਨੂੰ ਤੇਰੀ ਲੋੜ॥

●●●●●●●

ਦਿਨ ਤਾਂ ਚੜ੍ਹਿਆ ਕਦੋਂ ਦਾ, ਫਿਰ ਵੀ ਘੁੱਪ ਹਨੇਰ।
ਸੂਰਜ ਅਗਵਾ ਕਰ ਲਿਆ, ਲੈ-'ਗੇ ਧਨ ਕੁਬੇਰ॥

●●●●●●●

ਹੱਕ ਅਤੇ ਇਨਸਾਫ਼ ਦਾ, ਦੀਵਾ ਹੋਇਆ ਗੁੱਲ।
ਪੈਸੇ ਦੀ ਸਭ ਖੇਡ ਹੈ, ਮੈਰਿਟ ਦਾ ਕੀ ਮੁੱਲ॥

●●●●●●●

ਅੰਦਰ ਕਿੰਨੀ ਤਪਸ਼ ਹੈ, ਬਾਹਰ ਕਿੰਨੀ ਠੰਡ।
ਜਾਂਦਾ-ਜਾਂਦਾ ਮੇਘਲਾ, ਗਿਆ ਉਦਾਸੀ ਵੰਡ॥

●●●●●●●

ਘੁੱਪ-ਹਨੇਰੀ ਰਾਤ ਹੈ, ਝੱਖੜ ਰਿਹਾ ਹੈ ਝੁੱਲ।
ਕਿਸ ਰਹਿਬਰ ਤੋਂ ਪੁਛੀਏ, ਰਸਤਾ ਗਏ ਹਾਂ ਭੁੱਲ॥

●●●●●●●

ਬਾਂਦਰ ਦੇ ਹੱਥ ਉਸਤਰਾ ਦਯਾ ਹੀਨ ਹੱਥ ਰਾਜ।
ਦੇਈਂ ਕਦੇ ਨਾ ਦਾਤਿਆ, ਬੇ-ਸੁਰਿਆਂ ਹੱਥ ਸਾਜ਼॥

●●●●●●●

ਹਾਲਤ ਵੇਖ ਕਿਸਾਨ ਦੀ, ਪੁੱਛੇ ਸਾਰਾ ਜੱਗ।
ਕਿੱਥੇ ਰਹਿ 'ਗੀ ਸੋਹਣਿਆਂ, ਸ਼ਮ੍ਹਲੇ ਵਾਲੀ ਪੱਗ।

●●●●●●●

ਵਿਰਲਾਂ 'ਚੋਂ ਕੀ ਝਾਕਣਾ, ਬੂਹਾ ਲਿਆ ਜੇ ਭੇੜ।
ਬੀਤੇ ਦੀ ਗੱਲ ਛੇੜ ਕੇ, ਦੁਖਦੀ ਰਗ ਨਾ ਛੇੜ॥

●●●●●●●

ਨਾ ਹੀ ਮੌਸਮ ਬਦਲਿਆ, ਨਾ ਹੀ ਦਿਲ ਦਾ ਹਾਲ।
ਚੁੱਪ-ਚੁਪੀਤੇ ਲੰਘ ਗਏ, ਦਿਨ, ਮਹੀਨੇ, ਸਾਲ॥

●●●●●●●

ਕੂੜ ਦੇ ਢੋਲ ਸੁਹਾਵਣੇ, ਮਿੱਠੇ ਲੱਗਦੇ ਬੋਲ।
ਕੋਈ ਵਿਰਲਾ ਸ਼ਖ਼ਸ ਹੈ, ਸੱਚ ਹੈ ਜਿਸ ਦੇ ਕੋਲ॥

●●●●●●●

ਚਿਹਰਾ ਲੋਕਰਾਜ ਦਾ, ਹੋਇਆ ਹੋਰ-ਦਾ-ਹੋਰ।
ਸਿਆਸਤ ਹੈ ਹੁਣ ਜੰਮਦੀ, ਨੇਤਾ ਰਿਸ਼ਵਤ ਖੋਰ॥

●●●●●●●

ਜੀਵੇ ਸਦਾ ਮਨੁੱਖਤਾ, ਜੀਵੇ ਸਦਾ ਮਨੁੱਖ।
ਧਰਤ ਰਹੇ ਹਰਿਆਵਲੀ, ਜੀਵਣ ਸਾਵੇ ਰੁੱਖ।

●●●●●●●

ਸੇਵਾ ਪਰਉਪਕਾਰ ਤੋਂ, ਜੋ ਨਾ ਮੋੜਨ ਮੁੱਖ।
ਜੰਮੇ ਦਾਤੇ, ਸੂਰਮੇ, ਜੀਵੇ ਮਾਂ ਦੀ ਕੁੱਖ॥

●●●●●●●

—0—

# 8ਵੀਂ ਨੈਸ਼ਨਲ ਗੱਤਕਾ ਚੈਂਪੀਅਨਸ਼ਿਪ

8ਵੀਂ ਨੈਸ਼ਨਲ ਗੱਤਕਾ ਚੈਂਪੀਅਨਸ਼ਿਪ: ਨੈਸ਼ਨਲ ਗੱਤਕਾ ਐਸੋਸੀਏਸ਼ਨ ਇੰਡੀਆ ਅਤੇ ਇੰਟਰਨੈਸ਼ਨਲ ਸਿੱਖ ਮਾਰਸ਼ਲ ਆਰਟ ਅਕੈਡਮੀ ਵੱਲੋਂ ਮਾਤਾ ਸਾਹਿਬ ਕੌਰ ਪਬਲਿਕ ਸਕੂਲ ਵਿੱਚ ਕਰਵਾਈ ਗਈ। ਜਿਸ ਵਿੱਚ ਦਸ਼ਮੇਸ਼ ਗੱਤਕਾ ਅਖਾੜਾ ਜਮਨਾਨਗਰ (ਹਰਿਆਣਾ) ਨੇ ਦੂਜਾ ਸਥਾਨ ਪ੍ਰਾਪਤ ਕੀਤਾ। ਇਸ ਦੇ ਸੰਸਥਾ ਦੇ ਮੁੱਖ ਮੁੱਖੀ ਸ: ਧੰਨਵੰਤ ਸਿੰਘ ਹੀਰਾ, ਜਿਨ੍ਹਾਂ ਨੂੰ ਕਿ ਭਾਈ ਦਿੱਤ ਸਿੰਘ ਅਦਾਰਾ ਵੱਲੋਂ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ 2017 ਨਾਲ ਸਨਮਾਨਿਤ ਕੀਤਾ ਜਾ ਚੁੱਕਾ ਹੈ।






Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

## ਇਸ ਮਹੀਨੇ ਦੇ ਲੇਖਕ


ਡਾ. ਕੁਲਵੰਤ ਕੌਰ


ਪ੍ਰੋ: ਜਸਵੰਤ ਸਿੰਘ ਕੈਲਵੀ


ਜਥੇਦਾਰ ਮਹਿੰਦਰ ਸਿੰਘ ਖਹਿਰਾ


ਸ. ਹਰੀ ਸਿੰਘ ਕੁਵੈਤ ਵਾਲੇ


ਡਾ. ਕਰਨੈਲ ਸਿੰਘ ਸੋਮਲ


ਡਾ. ਇੰਦਰਜੀਤ ਸਿੰਘ ਗੋਗੋਆਣੀ


ਸ. ਹਰਨੇਕ ਸਿੰਘ ਕੋਮਲ


ਸ. ਰਣਬੀਰ ਸਿੰਘ


ਸ. ਸਵਰਨਦੀਪ ਸਿੰਘ ਨੂਰ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036